ਮੁੱਲ 20/-



# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 89 ਸਾਲ 8 6 ਮਈ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48

## ਸਿਖੋ ਕਦੋਂ ਤੱਕ....!!!

ਸਿਖੋ ਕਦੋਂ ਤੱਕ ਗੁਰੂ ਨਾਲ ਦਗ਼ਾ ਕਮਾਉਂਦੇ ਰਹੋਗੇ?
ਗੁਰੂ ਵਾਲੇ ਹੋ ਕੇ ਵੀ ਤੁਸੀਂ ਨਿਗੁਰੇ ਅਖਵਾਉਂਦੇ ਰਹੋਗੇ?
ਕਦੋਂ ਤੱਕ ਮੜ੍ਹੀਆਂ 'ਤੇ ਜਾ ਕੇ ਦੀਵੇ ਬਾਲਦੇ ਰਹੋਗੇ?
ਖਾਕ ਵਿਚੋਂ ਤੁਸੀਂ ਖਾਕ ਹੋਇਆਂ ਨੂੰ ਭਾਲਦੇ ਰਹੋਗੇ?
ਮੱਟੀਆਂ 'ਚੋਂ ਕਿੰਨਾ ਚਿਰ ਲੋਕੋ ਰੇਤ ਕੱਢਦੇ ਰਹੋਗੇ?
ਕਿਹਨਾਂ ਤਾਈਂ ਦਸੋ ਤੁਸੀਂ ਝੂਠ-ਮੂਠ ਲੱਭਦੇ ਰਹੋਗੇ?
ਪਤੀ ਦੀ ਉਮਰ ਦਾ ਢੌਂਗ ਕਿੰਨਾ ਚਿਰ ਕਰਦੇ ਰਹੋਗੇ?
ਕਰੂਏ ਦੇ ਵਰਤ ਦਾ ਸਿਤਮ ਕਦ ਤੱਕ ਜਰਦੇ ਰਹੋਗੇ?
ਜਠੇਰਿਆਂ ਨੂੰ ਕਦੋਂ ਤੱਕ ਸਿਖੋ ਤੁਸੀਂ ਪੂਜਦੇ ਰਹੋਗੇ?
ਫੋਕੇ ਕਰਮ-ਕਾਂਡਾਂ ਨਾਲ ਕਦ ਤਕ ਦਸੋ ਜੂਝਦੇ ਰਹੋਗੇ ?
ਪਿਤਰਾਂ ਦੇ ਸ਼ਰਾਧ ਕਦੋਂ ਤੱਕ ਸਿੱਖੋ ਮੰਨਾਉਂਦੇ ਰਹੋਗੇ ?
ਕਦੋਂ ਤੱਕ ਰੱਜਿਆਂ ਨੂੰ ਦਸੋ ਹੋਰ ਰਜਾਉਂਦੇ ਰਹੋਗੇ ?
ਤਿੱਥਾਂ, ਵਾਰਾਂ ਦਾ ਕਦੋਂ ਤੱਕ ਸਿਖੋ ਵਹਿਮ ਕਰਦੇ ਰਹੋਗੇ ?
ਪੰਡਤਾਂ ਦੇ ਪਖੰਡ ਦਾ ਪਾਣੀ ਕਦੋਂ ਤੱਕ ਤੁਸੀਂ ਭਰਦੇ ਰਹੋਗੇ?
ਸਿੱਖ ਹੋ ਕੇ ਕਦੋਂ ਤੱਕ ਦੇਵੀ ਦੇ ਚਾਲਿਆਂ 'ਤੇ ਜਾਂਦੇ ਰਹੋਗੇ?
ਸਾਚੇ ਦਰਬਾਰ ਦੀ ਜੈ ਦੇ ਨਾਹਰੇ ਕਦ ਤਕ ਲਗਾਂਦੇ ਰਹੋਗੇ?
ਕੜਾਹ ਪ੍ਰਸ਼ਾਦ ਬਦਲੇ ਕਦੋਂ ਤੱਕ ਰੋਟ ਪਕਾਉਂਦੇ ਰਹੋਗੇ?
ਹਰੀ ਚਾਦਰ ਮਜਾਰਾਂ 'ਤੇ ਕਦੋਂ ਤੱਕ ਚੜ੍ਹਾਉਂਦੇ ਰਹੋਗੇ ?
ਤਾਪ ਚੜ੍ਹੇ 'ਤੇ ਕਦ ਤੱਕ ਹੱਥ ਹਥੌਲਾ ਕਰਾਉਂਦੇ ਰਹੋਗੇ ?
ਮੱਝ ਦੇ ਦੁੱਧ ਤਾਰਨ ਲਈ ਕਦ ਤੱਕ ਪੇੜਾ ਬਣਾਉਂਦੇ ਰਹੋਗੇ?
ਮਾਤਾ ਦਾ ਭੁਲੇਖਾ ਚੇਚਕ ਹੋਣ ਤੇ ਕਦੋਂ ਤੱਕ ਪਾਉਂਦੇ ਰਹੋਗੇ?
ਗਲੇਡੂਆਂ ਲਈ ਨਮਕ ਕਦੋਂ ਤੱਕ ਦਸੋ ਚੜ੍ਹਾਉਂਦੇ ਰਹੋਗੇ?
ਬਿੱਲੀ ਦੇ ਰਸਤੇ ਕੱਟੇ 'ਤੇ ਤੁਸੀਂ ਕਦੋਂ ਤੱਕ ਖੜੇ ਰਹੋਗੇ?
ਛਿੱਕ ਵਾਲੇ ਵਹਿਮ 'ਚ ਦਸੋ ਤਾਂ ਸਹੀ ਕਦੋਂ ਤੱਕ ਅੜੇ ਰਹੋਗੇ?
ਕੁਤੇ ਬਿਲੀਆਂ ਨੂੰ ਕੱਦ ਤੱਕ ਸਿਖੋ ਪੀਰ ਬਣਾਉਂਦੇ ਰਹੋਗੇ?
ਸੂਰਜ ਅਤੇ ਪਿੱਪਲਾਂ ਨੂੰ ਕੱਦ ਤੱਕ ਪਾਣੀ ਪਾਉਂਦੇ ਰਹੋਗੇ?
ਕਦੋਂ ਤੱਕ ਚੇਲਿਆਂ ਦੇ ਡੇਰਿਆਂ 'ਤੇ ਸਿਖੋ ਤੁਸੀਂ ਜਾਂਦੇ ਰਹੋਗੇ?
ਬਹੁਆਂ, ਬੇਟੀਆਂ ਦੀਆਂ ਅਸਮਤਾਂ ਕਦੋਂ ਤੱਕ ਲੁਟਾਂਦੇ ਰਹੋਗੇ?
ਕਦੋਂ ਤੱਕ ਜੋਤਸ਼ੀਆਂ ਤੋਂ ਹੱਥ ਦੀਆਂ ਲਕੀਰਾਂ ਬਣਾਉਂਦੇ ਰਹੋਗੇ ?
ਪੰਡਤਾਂ ਚੇਲਿਆਂ ਦੇ ਕਦੋਂ ਤੱਕ ਸਿੱਖੋ ਚੱਕਰ ਲਗਾਉਂਦੇ ਰਹੋਗੇ ?
ਕਰਮ-ਕਾਂਡਾਂ, ਅਡੰਬਰਾਂ 'ਚ ਕਦ ਤੱਕ ਆਪਾ ਫਸਾਉਂਦੇ ਰਹੋਗੇ?
'ਕਲੌੜੀਏ' ਕਦ ਤੱਕ ਤੁਸੀਂ ਆਪੇ ਨਾਲ ਪਾਪ ਕਮਾਉਂਦੇ ਰਹੋਗੇ ?

ਪ੍ਰਿੰ: ਨਸੀਬ ਸਿੰਘ 'ਸੇਵਕ'

ਅੰਦਰ ਪੜ੍ਹੋ
ਸੰਪਾਦਕੀ

ਸਿੱਖ ਕੌਮ ਕਦੋਂ ਆਪਣੇ ਗੁਰੂਆਂ ਅਤੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਤਨੋ-ਮਨੋ ਸਮਰਪਿਤ ਹੋਵੇਗੀ ਤੇ ਕਦੋਂ ਉਨ੍ਹਾਂ ਵਲੋਂ ਦਰਸਾਏ ਮਾਰਗ 'ਤੇ

ਲੇਖਕ ਆਪਣੀਆਂ ਰਚਨਾਵਾਂ ਈ-ਮੇਲ ਦੇ ਭੇਜਣ: bhaiditsinghpatrikachd@gmail.com or bhaiditsinghpatrika@yahoo.com

**ਸੂਲ-ਸੁਰਾਹੀ ਸਾਹਿਤ ਕੇਂਦਰ (ਰਜਿ:) ਵਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 350 ਸਾਲਾ ਆਗਮਨ ਦਿਵਸ ਨੂੰ ਸਮਰਪਿਤ ਕਵੀ ਦਰਬਾਰ ਦੀਆਂ ਝਲਕੀਆਂ ਮਿਤੀ 16 ਅਪ੍ਰੈਲ, 2017 ਸਥਾਨ: ਦਫ਼ਤਰ ਸੀਨੀਅਰ ਸਿਟੀਜ਼ਨ ਕੌਂਸਲ, ਸੰਨੀ**











# ਭਾਈ ਦਿੱਤ ਸਿੰਘ ਪੱਤ੍ਰਿਕਾ

ਮੁੱਲ 20/-

*ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ*

ਅੰਕ 89 ਸਾਲ 8 6 ਮਈ 2017 (ਮਾਸਿਕ, ਪੰਜਾਬੀ) ਕੁੱਲ ਪੰਨੇ 48



## ਤੱਤਕਰਾ



**ਰਚਨਾਵਾਂ ਭੇਜਣ ਲਈ ਪਤਾ: ਭਾਈ ਦਿੱਤ ਸਿੰਘ ਪੱਤ੍ਰਿਕਾ** # 712, ਅਨੰਦਪੁਰ ਕੰਪਲੈਕਸ, ਕਜਹੇੜੀ, ਯੂ.ਟੀ. ਚੰਡੀਗੜ੍ਹ-160036 **ਫੋਨ:-** 9465216530
bhaiditsinghpatrikachd@gmail.com, or bhaiditsinghpatrika@yahoo.com



**ਪੱਤ੍ਰਿਕਾ ਇੰਟਰਨੈੱਟ 'ਤੇ ਪੜ੍ਹੀ ਜਾ ਸਕਦੀ ਹੈ: http://bhaiditsinghpatrika.blogspot.in/**

*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 350/- | $ 70 |
| ਪੰਜ ਸਾਲ | 1600/- | $ 350 |
| ਲਾਈਫ ਮੈਂਬਰ | 12,000/- | $ 3000 |

*ਮਾਇਆ ਭੇਜਣ ਲਈ ਪਤਾ:- ਭਾਈ ਦਿੱਤ ਸਿੰਘ ਪੱਤ੍ਰਿਕਾ*
*A/C No. 65139724105, IFSC Code: STBP0000435,*
*ਸਟੇਟ ਬੈਂਕ ਆਫ ਇੰਡਿਆ, ਸ਼ਾਖਾ ਕਜਹੇੜੀ, ਚੰਡੀਗੜ੍ਹ।*

ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। *ਸੰਪਾਦਕ ਨਸੀਬ ਸਿੰਘ ਸੇਵਕ।*

ਸੰਪਾਦਕੀ

# ਸਿੱਖ ਕੌਮ ਕਦੋਂ ਆਪਣੇ ਗੁਰੂਆਂ ਅਤੇ ਸ਼ਬਦ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਤਨੋ-ਮਨੋ ਸਮਰਪਿਤ ਹੋਵੇਗੀ ਤੇ ਕਦੋਂ ਉਨ੍ਹਾਂ ਵਲੋਂ ਦਰਸਾਏ ਮਾਰਗ 'ਤੇ ਤੁਰੇਗੀ,.......??

*ਪ੍ਰਿੰ: ਨਸੀਬ ਸਿੰਘ ਸੇਵਕ*
*94652-16530*

ਬਾਬਾ ਨਾਨਕ ਸਭ ਤੋਂ ਪਹਿਲੇ ਅਜੇਹੇ ਯੁੱਗ ਪੁਰਸ਼ ਤੇ ਪਹਿਲੇ ਧਰਮ ਵਿਗਿਆਨੀ ਹੋਏ ਹਨ ਜਿਨ੍ਹਾਂ ਨੇ ਡੰਕੇ ਦੀ ਚੋਟ 'ਤੇ ਪੁਜਾਰੀ ਸ਼੍ਰੇਣੀ ਵਲੋਂ ਚਲਾਈਆਂ ਗਈਆਂ ਹਰ ਤਰ੍ਹਾਂ ਦੀਆਂ ਮਨੌਤਾਂ, ਕਰਮ-ਕਾਂਡਾਂ, ਪਾਖੰਡਾਂ, ਅੰਧ-ਵਿਸ਼ਵਾਸ਼ਾਂ, ਟੂਣੇ-ਟਾਮਣਾ, ਤਿਥਾਂ-ਤਿਉਹਾਰਾਂ ਨੂੰ ਰੱਦ ਕਰਨ ਦੀ ਸ਼ਰੇਆਮ ਜ਼ੁਅਰਤ ਕੀਤੀ ਅਤੇ ਇਕ ਅਕਾਲ ਪੁਰਖ, "**ਜੋ ਆਦਿ ਸਚੁ ਜੁਗਾਦਿ ਸਚੁ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ**" ਹੈ ਦੀ ਹਰ ਵੇਲੇ, ਹਰ ਥਾਂ ਤੇ ਹਰ ਸ਼ੈਅ ਵਿੱਚ, ਮੌਜੂਦਗੀ ਨੂੰ ਹਾਜ਼ਰ ਨਾਜ਼ਰ ਮੰਨਿਆ। ਬਸ ਇੱਥੋਂ ਹੀ ਸਿੱਖ ਧਰਮ ਦੀ ਨੀਂਹ ਰੱਖੀ ਗਈ। ਇਸੀ ਨੀਂਹ ਉੱਤੇ, ਬਾਬੇ ਨਾਨਕ ਵਲੋਂ ਦਿੱਤੇ ਮਸੌਦੇ ਦੀ ਬਾਕੀ ਨੌ ਜੋਤਾਂ ਨੇ ਵੀ, ਇਸ ਨੀਂਹ ਤੋਂ ਅੱਗੇ ਤੋਂ ਅੱਗੇ ਚਣਾਈ ਕੀਤੀ। ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਬਾਬੇ ਨਾਨਕ ਦੀ ਭਗਤੀ ਨਾਲ ਸ਼ਕਤੀ ਦਾ ਮਿਲਾਣਾ ਕਰਕੇ ਖਾਲਸਾ ਪੰਥ ਹੀ ਨਹੀਂ ਸਾਜਿਆ ਸਗੋਂ ਸ੍ਰੀ ਗੁਰੂ ਅਰਜਨ ਦੇਵ ਜੀ ਵਲੋਂ ਸੰਪਾਦਤ ਕੀਤੇ ਆਦਿ ਗ੍ਰੰਥ ਵਿੱਚ ਗੁਰੂ ਤੇਗ ਬਹਾਦਰ ਜੀ ਦੀ ਬਾਣੀ ਸ਼ਾਮਲ ਕਰਕੇ ਇਕ ਸੰਪੂਰਣ ਗ੍ਰੰਥ ਤਿਆਰ ਕੀਤਾ ਅਤੇ ਜੋਤੀ ਜੋਤ ਸਮਾਉਣ ਤੋਂ ਪਹਿਲਾਂ ਦੇਹ ਪ੍ਰਥਾ ਨੂੰ ਖਤਮ ਕਰਕੇ ਸ਼ਬਦ ਗੁਰੂ, ਗੁਰੂ ਗ੍ਰੰਥ ਸਾਹਿਬ ਨੂੰ ਜੁਗੋ ਜੁਗ ਅਟੱਲ ਦੀ ਪਦਵੀ ਦਿਤੀ ਅਤੇ ਹੁਕਮਨਾਮਾ ਜਾਰੀ ਕੀਤਾ:

**ਸਭ ਸਿੱਖਨ ਕੋ ਹੁਕਮ ਹੈ**
**ਗੁਰੂ ਮਾਨਿਓਂ ਗ੍ਰੰਥ**

ਹਰ ਧਰਮ ਦੀਆਂ ਕੁਝ ਨਾ ਕੁਝ ਸੀਮਾਵਾਂ ਹੁੰਦੀਆਂ ਹਨ ਅਤੇ ਹਰ ਉਸ ਧਰਮ ਨੂੰ ਮੰਨਣ ਵਾਲੇ ਦਾ ਇਹ ਪਹਿਲਾ ਫਰਜ਼ ਹੁੰਦਾ ਹੈ ਕਿ ਉਹ ਆਪਣੇ ਧਰਮ ਦੀਆ ਸੀਮਾਵਾਂ ਪ੍ਰਤੀ ਪੂਰੀ ਤਰ੍ਹਾਂ ਵਚਨਬੱਧ ਹੋਵੇ। ਸਿੱਖ ਧਰਮ 'ਤੇ ਵੀ ਇਹੀ ਨਿਯਮ ਲਾਗੂ ਹੁੰਦਾ ਹੈ। ਇਸ ਵਿੱਚ ਕੋਈ ਸ਼ੱਕ ਨਹੀਂ ਸਿੱਖ ਧਰਮ ਇਕ ਅਜੇਹਾ ਵਿਸ਼ਾਲ ਧਰਮ ਹੈ ਜਿਸ ਦਾ ਘੇਰਾ ਸਰਬਸਾਂਝੀਵਾਲਤਾ ਹੈ ਅਤੇ ਇਸ ਦਾ ਮਹਾਨ ਯੁਗੋ-ਯੁਗ ਅਟੱਲ ਗ੍ਰੰਥ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਜਿਸ ਵਿੱਚ ਗੁਰੂਆਂ, 15 ਵੱਖ-ਵੱਖ ਭਗਤਾਂ ਸਮੇਤ ਹੋਰ ਵੀ ਕਈਆਂ ਦੀ ਬਾਣੀ ਦਰਜ ਹੈ। ਲਗਭਗ ਸਭ ਦੀ ਬਾਣੀ ਮਿਲਦੀ ਜੁਲਦੀ ਹੈ। ਇਸ ਵਿੱਚ ਕੋਈ ਅਤਿ ਕਥਨੀ ਨਹੀਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਬਾਹਰਲੇ ਦੇਸ਼ਾਂ ਦੇ ਬਹੁਤ ਸਾਰੇ ਸੂਝਵਾਨ ਨਾਗਰਿਕ ਸਮਰਪਿਤ ਹੋ ਰਹੇ ਹਨ ਤੇ ਹੋ ਚੁੱਕੇ ਹਨ ਇੱਥੋਂ ਤੱਕ ਕਿ ਦੁਨੀਆਂ ਦੇ ਇਤਿਹਾਸ ਵਿੱਚ ਪਹਿਲੀ ਵਾਰੀ ਕਨੇਡਾ ਦੀ ਪਾਰਲੀਮੈਂਟ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਖੰਡ ਪਾਠ ਦੇ ਭੋਗ ਪਾਏ ਗਏ। ਨਾਸਾ ਵਲੋਂ ਪ੍ਰਚਲਿਤ 7 ਮੰਜ਼ਲੀ ਲਾਇਬ੍ਰੇਰੀ ਦੀ ਸਤਵੀਂ ਮੰਜ਼ਿਲ ਤੇ ਸਿਰਫ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ ਤੇ ਉਸ ਦੇ ਬਾਹਰ ਲਿਖਿਆ ਗਿਆ ਹੈ, "The Lord of the World". ਲਿਖਣ ਤੋਂ ਭਾਵ ਇਹ ਹੈ ਕਿ ਇਹ ਮਹਾਨ ਪਵਿੱਤਰ ਗ੍ਰੰਥ ਹਰ ਮਨੁੱਖ ਨੂੰ ਸਹੀ ਜੀਵਨ ਜਾਂਚ ਦੇ ਸੰਦੇਸ਼ ਦਿੰਦਾ ਹੈ। ਇਕ ਅਕਾਲ ਪੁਰਖ ਦੀ ਹੋਂਦ ਨੂੰ ਡੰਕੇ ਦੀ ਚੋਟ 'ਤੇ ਦਰਸਾਉਂਦਾ ਹੈ। ਹਰ ਤਰ੍ਹਾਂ ਦੀਆਂ ਮਨੌਤਾਂ, ਕਰਮ-ਕਾਂਡਾਂ, ਵਹਿਮਾਂ-ਭਰਮਾਂ ਅੰਧ ਵਿਸ਼ਵਾਸ਼ਾਂ, ਮੜ੍ਹੀਆਂ ਮਸਾਣਾਂ ਦੀ ਪੂਜਾ, ਮੂਰਤੀ ਪੂਜਾ, ਆਦਿ ਤੋਂ ਸ਼ਰੇਆਮ ਰੋਕਦਾ ਹੈ। ਇਹੀ ਕਾਰਨ ਹੈ ਕਿ ਦੂਜੇ ਧਰਮਾਂ ਦੇ ਲੋਕ ਖਾਸ ਕਰਕੇ ਬਾਹਰਲੇ ਧਰਮਾਂ ਦੇ ਲੋਕ ਇਸ ਗ੍ਰੰਥ ਦੇ ਪ੍ਰਤੀ ਸਮਰਪਿਤ ਹੁੰਦੇ ਜਾ ਰਹੇ ਹਨ। ਸਿੱਖ ਧਰਮ ਲਈ ਇਹ ਇਕ ਮਾਣ-ਸਤਿਕਾਰ ਵਾਲੀ ਗੱਲ ਹੈ। ਪਰ ਦੁਖ ਉਦੋਂ ਹੁੰਦਾ ਹੈ ਜਦੋਂ ਇਹ ਦੇਖਦੇ ਹਾਂ ਕਿ ਇਸ ਧਰਮ ਦੇ ਲੋਕ ਭਾਵ ਜੱਦੀ ਪੁਸ਼ਤੀ ਸਿੱਖ, ਆਪਣੇ ਹੀ ਧਰਮੋਂ ਤੋਂ ਪਾਸਾ ਵੱਟੀ ਜਾ ਰਹੇ ਹਨ। ਜਿਹੜੀਆਂ ਰਹੁ-ਰੀਤਾਂ, ਪਰੰਪਰਾਵਾਂ ਤੋਂ ਸਾਨੂੰ ਰੋਕਿਆਂ ਜਾਂਦਾ ਹੈ ਅਸੀਂ ਜਾਣੇ-ਅਣਜਾਣੇ

ਉਹੀ ਕਰੀ ਜਾ ਰਹੇ ਹਾਂ।

ਦੂਜੇ ਧਰਮਾਂ ਦਾ ਸਤਿਕਾਰ ਕਰਨਾ ਵਧੀਆ ਗੱਲ ਹੈ ਪਰ ਆਪਣੇ ਧਰਮ ਵਿੱਚ ਰਹਿੰਦਿਆਂ ਦੂਜੇ ਧਰਮਾਂ ਦੀਆਂ ਮਨੌਤਾਂ ਵਿੱਚ ਰਲ ਗੱਡ ਹੋਣਾ ਤਾਂ ਇਕ ਮਿਆਨ ਵਿੱਚ ਦੋ ਤਲਵਾਰਾਂ ਸਮਾਉਣ ਵਾਲੀ ਕਹਾਵਤ ਹੈ ਜੋ ਬਹੁਤੇ ਸਿੱਖ ਕਰੀ ਜਾ ਰਹੇ ਹਨ। ਅਜਿਹੇ ਲੋਕ ਨਾ ਘਰ ਦੇ ਨਾ ਘਾਟ ਦੇ ਹੁੰਦੇ ਹਨ। ਸਿੱਖ ਫਿਲਾਸਫੀ ਦਾ ਹੋਕਾ ਬਿਲਕੁਲ ਸਪੱਸ਼ਟ ਅਤੇ ਉੱਚੀ ਅਵਾਜ਼ ਵਿੱਚ ਦਿੱਤਾ ਜਾਂਦਾ ਹੋਕਾ ਹੈ। ਇਕ ਅਕਾਲ ਪੁਰਖ ਵਿੱਚ ਭਰੋਸੇ ਦਾ ਪਾਠ ਪੜ੍ਹਾਇਆ ਜਾਂਦਾ ਹੈ। ਪ੍ਰਚਲਿਤ ਰੀਤੀ ਰਿਵਾਜ਼ਾਂ, ਅਡੰਬਰਾਂ, ਕਰਮ-ਕਾਂਡਾਂ, ਮੂਰਤੀ ਪੂਜਾ, ਮੜ੍ਹੀਆਂ, ਮਸਾਣਾ ਦੀ ਪੂਜਾ ਆਦਿ ਦੀ ਰੱਜ ਕੇ ਨਿੰਦਿਆਂ ਕੀਤੀ ਜਾਂਦੀ ਹੈ ਅਤੇ ਇਨ੍ਹਾਂ ਨੂੰ ਸ਼ਰੇਆਮ ਰੱਦ ਕੀਤਾ ਗਿਆ ਹੈ। ਜਿੰਨੀ ਸਪੱਸ਼ਟਤਾ, ਸਾਦਗੀ ਸਿੱਖ ਫਿਲਾਸਫੀ ਵਿੱਚ ਹੈ ਉਨੀ ਕਿਸੇ ਵੀ ਧਰਮ ਵਿੱਚ ਨਹੀਂ। ਵਿਸ਼ਵ ਪ੍ਰਸਿੱਧ ਬਹੁਤ ਸਾਰੇ ਵਿਦਵਾਨਾਂ ਨੇ ਇਸ ਫਿਲਾਸਫੀ ਦੇ ਮੁੱਖ ਧੁਰੇ ਸ੍ਰੀ ਗੁਰੂ ਗਰੰਥ ਸਾਹਿਬ ਬਾਰੇ ਆਪਣੇ-ਆਪਣੇ ਵਿਚਾਰ ਦੇ ਕੇ ਇਸ ਦੀ ਪ੍ਰੋੜਤਾ ਕੀਤੀ ਹੈ। ਪਰ ਅਫਸੋਸ ਹੋ ਰਿਹਾ ਹੈ ਸਾਨੂੰ ਹੀ ਅਜੇ ਤੱਕ ਆਪਣੇ ਧਰਮ 'ਤੇ ਪੱਕਾ ਪੂਰਨ ਭਰੋਸਾ ਨਹੀਂ ਹੈ। ਸਾਡਾ ਮਨ ਭਟਕ ਰਿਹਾ ਹੈ, ਡਾਵਾਂ-ਡੋਲ ਸਥਿਤੀ ਵਿੱਚ ਗੁਜ਼ਰ ਰਹੇ ਹਾਂ ਅਸੀਂ। ਸ੍ਰੀ ਗੁਰੂ ਗ੍ਰੰਥ ਸਾਹਿਬ ਦੁਨੀਆ ਦਾ ਇਕੋ ਇਕ ਮਹਾਨ ਗਰੰਥ ਹੈ ਜਾਂ ਮਹਾਨ ਸਮੁੰਦਰ ਹੈ ਜਿਸ ਵਿੱਚ ਅਨੇਕ ਕੀਮਤੀ ਹੀਰੇ ਜਵਾਹਰਾਤ ਸਮਾਏ ਹੋਏ ਹਨ, ਲੋੜ ਹੈ ਦ੍ਰਿੜ੍ਹਤਾ ਤੇ ਵਿਸ਼ਵਾਸ਼ ਨਾਲ ਲੱਭਣ ਦੀ। ਜੀਵਨ ਜਾਂਚ ਦੀ ਫਿਲਾਸਫੀ ਦੇ ਸਾਰੇ ਭੇਦ ਮਿਲ ਸਕਦੇ ਹਨ ਸਾਡੇ ਹਰ ਸਵਾਲ ਦਾ ਜਵਾਬ ਇਹ ਮਹਾਨ ਪਵਿੱਤਰ ਗਰੰਥ ਵਿਚੋਂ ਹੀ ਲਭਿਆ ਜਾ ਸਕਦਾ ਹੈ। ਹਰ ਦੁਖ-ਸੁਖ ਦੀ ਘੜੀ ਵਿੱਚ ਸਾਡੀ ਅਗਵਾਈ ਕਰਨ ਦੇ ਪੂਰਨ ਸਮਰੱਥ ਹੈ ਇਹ ਸ਼ਬਦ ਗੁਰੂ, ਗੁਰੂ ਗਰੰਥ ਸਾਹਿਬ। ਇਕ ਅਕਾਲ ਪੁਰਖ ਦੀ ਗੱਲਬਾਤ ਸਪੱਸ਼ਟ ਰੂਪ ਵਿੱਚ ਕੀਤੀ ਗਈ ਹੈ ਤਾਂ ਕਿ ਸਾਨੂੰ ਇਸ ਦਾ ਪੂਰਨ ਅਹਿਸਾਸ ਹੋ ਜਾਵੇ ਕਿ ਇਕ ਅਕਾਲ ਪੁਰਖ ਹੀ ਹੈ ਜੋ ਸਾਰੀ ਸ਼ਕਤੀਆਂ ਦਾ ਮਾਲਕ ਹੈ। ਜੋ ਹੋਰ ਪੀਰ ਪੈਗੰਬਰਾਂ, ਦੇਵੀ-ਦੇਵਤਿਆਂ ਦੀ ਮਹਿਮਾਂ ਗਾਈ ਜਾਂਦੀ ਹੈ ਉਹ ਤਾਂ ਸਾਰੇ ਉਸ ਅਕਾਲ ਪੁਰਖ ਦੇ ਦਰ 'ਤੇ ਆ ਕੇ ਨਮਸਕਾਰ ਕਦਾ ਹਨ।

**ਸਾਹਿਬ ਮੇਰਾ ਏਕੋ ਹੈ॥ ਏਕੋ ਹੈ ਭਾਈ ਏਕੋ ਹੈ॥**

*(ਮਹਲਾ ੧, ਅੰਗ 350)*

**ਹਰਿ ਇਕੋ ਮੇਰਾ ਦਾਤਾਰੁ ਹੈ, ਸਿਰ ਦਾਤਿਆ ਜਗ ਹਥਿ॥**
**ਹਰਿ ਇਕਸੈ ਦੀ ਮੈ ਟੇਕ ਹੈ, ਜੋ ਸਿਰਿ ਸਭਨਾ ਸਮਰਥੁ॥**

*(ਮਹਲਾ ੫, ਅੰਗ 959)*

ਮੇਰੇ ਵਿਚਾਰ ਅਨੁਸਾਰ ਸਿੱਖ ਧਰਮ ਵਿੱਚ ਹੀ ਕੁਝ ਅਜੇਹੇ ਸਿੱਖ ਹਨ ਜੋ ਢਕੌਂਸ ਤਾਂ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੰਨਣ ਦਾ ਕਰਦੇ ਹਨ ਪਰ ਕਿਸੇ ਤਰ੍ਹਾਂ ਦੀ ਦੁਖ, ਤਕਲੀਫ ਆਦਿ ਦੀ ਸੇਧ ਲੈਣ ਲਈ ਚੇਲਿਆਂ, ਡੇਰਿਆਂ, ਪੀਰਾਂ ਦੀਆਂ ਮਜ਼ਾਰਾਂ 'ਤੇ ਭਟਕਣ ਲੱਗ ਜਾਂਦੇ ਹਨ। ਪ੍ਰਮੁੱਖ ਪ੍ਰਚੱਲਤ ਧਰਮ ਜਿਵੇਂ ਹਿੰਦੂ, ਮੁਸਲਮਾਨ, ਇਸਾਈ ਆਪਣੇ -ਆਪਣੇ ਧਰਮ ਵਿੱਚ ਪੂਰੀ ਤਰ੍ਹਾਂ ਪਰਪੱਕ ਹਨ ਆਪਣੇ ਧਰਮ 'ਤੇ ਪੂਰਾ ਭਰੋਸਾ ਕਰਦੇ ਹਨ ਕਿਸੇ ਵੀ ਦੁਖ ਦੀ ਘੜੀ ਵਿੱਚ ਉਹ ਹੋਰ ਧਰਮਾਂ ਵੱਲ ਨੂੰ ਨਹੀਂ ਦੌੜਦੇ।

ਦਰਅਸਲ ਅਸੀਂ ਖ਼ਾਸ ਕਰਕੇ ਭਾਰਤੀ ਲੋਕ ਹਜ਼ਾਰਾਂ ਸਾਲ ਪੁਰਾਣੀਆਂ ਘਸੀਆਂ ਪਿੱਟੀਆਂ ਬਿਪਰਵਾਦੀ ਰਵਾਇਤਾਂ, ਰਸਮਾਂ, ਮਨੌਤਾਂ, ਕਰਮ-ਕਾਂਡਾਂ ਅਡੰਬਰਾਂ, ਵਹਿਮਾਂ-ਭਰਮਾਂ ਆਦਿ ਦੇ ਅਜੇਹੇ ਚਕਰਵਿਊ ਵਿੱਚ ਫਸੇ ਹੋਏ ਹਾਂ ਕਿ ਇਨ੍ਹਾਂ ਵਿੱਚੋਂ ਨਿਕਲਣਾ ਮੁਸ਼ਕਲ ਹੈ ਪਰ ਨਾ ਮੁਨਕਿਨ ਵੀ ਨਹੀਂ। ਗੁਰਬਾਣੀ ਦੇ ਓਟ ਆਸਰੇ, ਪੜ੍ਹਨ ਸੁਣਨ ਉਪਰੰਤ ਪੂਰਨ ਵਿਸ਼ਵਾਸ਼ ਨਾਲ ਹੀ ਅਸੀਂ ਇਨ੍ਹਾਂ ਤੋਂ ਛੁਟਕਾਰਾ ਪਾ ਸਕਦੇ ਹਾਂ। ਪਰ ਅਸਲੀਅਤ ਇਹ ਹੈ ਕਿ ਅਸੀਂ ਇਸ ਦਾ ਭਾਂਡਾ ਜਾਂ ਤਾਂ ਇਹ ਕਹਿ ਕੇ ਫੋੜ ਦੇਂਦੇ ਹਾਂ ਕਿ ਸਦੀਆਂ ਪੁਰਾਣੀ ਰੀਤ, ਬਜ਼ੁਰਗਾਂ ਦੀ ਚਲਾਈ ਰੀਤ ਹੈ ਆਦਿ ਜਾਂ ਸਮਾਜ ਕੀ ਕਹੇਗਾ ? ਸਮਾਜ ਨਾਲ ਤਾਂ ਚਲਣਾ ਪਵੇਗਾ, ਇਕ ਮੇਰੇ ਬਦਲਣ ਨਾਲ ਕੁਝ ਨਹੀਂ ਬਣ ਸਕਦਾ। ਕੁਲ ਮਿਲਾ ਕੇ ਇਸ ਨਤੀਜੇ 'ਤੇ ਪੁਜੇ ਹਾਂ ਕਿ ਸਿੱਖ ਕੌਮ ਜੋ ਬਿਲਕੁਲ ਨਿਰਲੇਪ, ਨਿਰਮਲ, ਖਾਲਸ ਹੋਣੀ ਚਾਹੀਦੀ ਸੀ ਉਹ ਬੇਕਾਰ ਦੇ ਅਡੰਬਰਾਂ, ਟੂਣੇ-ਟਾਮ੍ਹਣਾ ਵਿੱਚ ਉਲਝੀ ਹੋਈ ਹੈ। ਬਾਬੇ ਨਾਨਕ ਨੇ ਅਜੇਹੇ ਅਡੰਬਰਾਂ ਨੂੰ ਮੁਢੋਂ ਰੱਦ ਕਰਨ ਉਪਰੰਤ ਹੀ ਸਿੱਖ ਧਰਮ ਦੀ ਨੀਂਹ ਰੱਖੀ ਸੀ। ਹੁਣ ਅਸੀਂ 21 ਵੀਂ ਸਦੀ ਜੋ ਕਿ ਐਡਵਾਂਸ ਟੈਕਨੋਲੋਜੀ ਦੀ ਸਦੀ ਹੈ, ਵਿਚੋਂ ਗੁਜ਼ਰ ਰਹੇ ਹਾਂ, ਦੁਨੀਆਂ ਦੇ ਹਰ ਖਿਤੇ ਵਿੱਚ ਨਵੀਆਂ ਤੋਂ ਨਵੀਆਂ ਹੈਰਾਨ ਕਰ ਦੇਣ ਵਾਲੀਆਂ ਇਜਾਦਾਂ ਹੋ ਰਹੀਆਂ ਹਨ ਪਰ ਸਿੱਖ ਅਜੇ ਵੀ ਉਥੇ ਹੀ ਖੜਾ ਹੈ। ਜੋ ਸਾਇੰਸ ਅੱਜ ਮੰਨ ਰਹੀ ਹੈ ਉਹ ਤਾਂ ਬਾਬੇ ਨਾਨਕ ਨੇ 550 ਸਾਲ ਪਹਿਲਾਂ ਹੀ ਦਸ ਦਿੱਤਾ ਸੀ ਤੇ ਸਾਨੂੰ ਫ਼ਖ਼ਰ ਹੋਣਾ ਚਾਹੀਦਾ ਹੈ ਪਰ ਅਫਸੋਸ ਕਿ ਅਸੀਂ ਆਪਣੇ ਧਰਮ ਦੀ

ਫਿਲਾਸਫੀ, ਸੋਚ ਤੇ ਇਕ ਅਕਾਲ ਪੁਰਖ ਦੀ ਅਟੱਲ ਸਚਾਈ ਨਾਲ ਜੁੜਨ ਦੀ ਕੋਸ਼ਿਸ਼ ਹੀ ਨਹੀਂ ਕਰ ਰਹੇ। ਪਿੰਡਾਂ ਦੀ ਤਾਂ ਗੱਲ ਛਡੋ ਸ਼ਹਿਰਾਂ ਵਿੱਚ ਵੀ ਗਾਹੇ-ਵਗਾਹੇ, ਚੋਰੀ-ਛੁਪੇ , ਜਾਣੇ ਅਣਜਾਣੇ ਜਾਂ ਡਰਦੇ ਮਾਰੇ ਇਨ੍ਹਾਂ ਫੋਕੇ ਕਰਮ-ਕਾਂਡਾਂ ਅਡੰਬਰਾਂ ਦਾ ਸਹਾਰਾ ਲੈ ਕੇ ਆਪਣੇ ਆਪ ਨੂੰ ਧੋਖਾ ਦੇਂਦੇ ਆ ਰਹੇ ਹਾਂ ਨਾਲ ਹੀ ਅਸੀਂ ਆਪਣੇ ਧਰਮ ਦੇ ਸਿਧਾਂਤਾਂ ਤੇ ਗੁਰੂ ਗ੍ਰੰਥ ਸਾਹਿਬ ਨਾਲ ਦਗ਼ਾ ਕਮਾ ਰਹੇ ਹਾਂ।

ਮੰਨੋ ਭਾਵੇਂ ਨਾ ਮੰਨੋ ਅੱਜ ਵੀ ਜੇ ਤੁਰਨ ਲਗੇ ਜਾਂ ਕੋਈ ਸ਼ੁਭ ਕੰਮ ਕਰਨ ਲੱਗੇ ਨਿੱਛ/ਛਿਕ ਮਾਰ ਦੇਵੇ ਤਾਂ ਵਿਚੋਂ ਹੀ ਕੋਈ ਬੋਲ ਦਿੰਦਾ ਹੈ ਰੁਕ ਜੋ, ਭੋਰਾ ਚੀਨੀ ਜਾਂ ਮਿਠੇ ਦਾ ਲਿਆਉ। ਜੇ ਤੁਰਦੇ ਜਾਂਦੇ ਬਿੱਲੀ ਅੱਗੋਂ ਲੰਘ ਜਾਵੇ ਤਾਂ ਰੁਕ ਕੇ ਇਹੀ ਸੋਚਦੇ ਹਾਂ ਪਹਿਲਾਂ ਕੋਈ ਹੋਰ ਆ ਜਾਵੇ। ਵਾਹ ਉਏ ! ਨਾਨਕ ਦਿਆਂ ਸਿੱਖਾਂ ਜੇ ਪਹਿਲਾਂ ਹੋਰ ਲੰਘ ਜਾਵੇ, ਉਹ ਇਨਸਾਨ ਨਹੀਂ, ਉਸ ਦੀ ਬਲੀ ਕਿਉਂ ? ਦਰਅਸਲ ਅਸੀਂ ਆਪਣੇ ਆਪ ਨਾਲੋਂ ਜਾਨਵਰ ਜਿਵੇਂ ਬਿੱਲੀਆਂ, ਸੱਪਾਂ, ਕੁਤਿਆਂ ਆਦਿ ਨੂੰ ਵੱਡੇ ਮਹਾਂਪੁਰਖ ਜਾਂ ਪੀਰ, ਆਦਿ ਮੰਨ ਕੇ ਆਪਣੀ ਮਨੁੱਖੀ ਹੋਂਦ ਦਾ ਘਾਣ ਕਰਦੇ ਆ ਰਹੇ ਹਾਂ। ਟੂਣੇ ਅੱਜ ਵੀ ਹੁੰਦੇ ਹਨ, ਚੰਡੀਗੜ੍ਹ ਵਰਗੇ ਸ਼ਹਿਰ ਵਿੱਚ, ਮੈਂ ਖੁਦ ਜਾਣ ਬੁਝ ਕੇ ਉਨ੍ਹਾਂ ਉਤੋਂ ਦੀ ਲੰਘਿਆ ਹਾਂ ਮੈਨੂੰ ਤਾਂ ਕੁਝ ਨਹੀਂ ਹੋਇਆ ਜੋ ਹੋਣਾ ਹੈ ਉਹ ਉਸ ਅਕਾਲ ਪੁਰਖ ਦੇ ਭਾਣੇ ਵਿੱਚ ਹੈ। ਸ਼ਰਾਧ ਦੇ ਬਹਾਨੇ ਪੰਜ ਸਿੰਘਾਂ ਨੂੰ ਪ੍ਰਸ਼ਾਦਾ ਛਕਾਉਣ ਦਾ ਢਕੌਂਸਲਾ ਅਸੀਂ ਅਜੇ ਵੀ ਛੱਡਣ ਨੂੰ ਤਿਆਰ ਨਹੀਂ। ਇੱਕ ਹੋਰ ਵੱਡਾ ਢਕੌਂਸਲਾ ਕਰੂਏ ਦਾ ਵਰਤ ਕਿ ਪਤੀ ਦੀ ਲੰਮੀ ਉਮਰ ਲਈ ਦੁਆ। ਕਿੰਨਾ ਵੱਡਾ ਅਡੰਬਰ, ਡਰਾਮਾ ਜਾਂ ਵਹਿਮ ਹੈ। ਮੌਤ ਤਾਂ ਜਨਮ ਤੋਂ ਪਹਿਲਾਂ ਹੀ ਲਿਖੀ ਜਾਂਦੀ ਹੈ। ਕਈਆਂ ਦੇ ਪਤੀ ਓਸੀ ਵਰਤ ਦੇ ਦੌਰਾਨ ਵੀ ਮਰ ਜਾਂਦੇ ਹਨ ਉਨ੍ਹਾਂ ਲਈ ਕਿਹੜੇ ਸ਼ਬਦ ਵਰਤੇ ਜਾਣ ? ਜੇ ਚੇਚਕ ਦੇ ਦਾਣੇ ਨਿਕਲ ਆਉਣ ਤਾਂ ਮਾਤਾ ਰਾਣੀ ਕਿਹਾ ਜਾਂਦਾ ਹੈ। ਦੁਆਈ ਲੈਣ ਦੀ ਬਜਾਏ ਕਈ ਤਰ੍ਹਾਂ ਦੇ ਢਕੌਂਸਲੇ ਕੀਤੇ ਜਾਂਦੇ ਹਨ। ਇਸ ਤਰ੍ਹਾਂ ਅਨੇਕਾਂ ਹੀ ਅਜੇਹੇ ਥੋਥਲੇ ਅਡੰਬਰ ਪੁਜਾਰੀ ਕੌਮ ਵਲੋਂ ਸਦੀਆਂ ਪਹਿਲਾਂ ਤਿਆਰ ਕੀਤੇ ਗਏ ਸਨ ਜੋ ਪੁਸਤ-ਦਰ-ਪੁਸਤ ਚਲਦੇ ਆ ਰਹੇ ਹਨ। ਪੁਜਾਰੀ ਲੁਟੀ ਜਾ ਰਹੇ ਹਨ। ਲੋਕ ਲੁੱਟ ਖਾਂਦੇ ਆ ਰਹੇ ਹਨ ਤੇ ਖਾਂਦੇ ਰਹਿਣਗੇ। ਵੈਸੇ ਤਾਂ ਸਾਰੀ ਮਨੁੱਖਤਾ ਨੂੰ ਹੀ ਇਨ੍ਹਾਂ ਨੂੰ ਅਲਵਿਦਾ ਕਹਿਣ ਦੀ ਲੋੜ ਹੈ ਪਰ ਸਿੱਖ ਧਰਮ ਦੀ ਬੁਨਿਆਦ ਤਾਂ ਇਨ੍ਹਾਂ ਨੂੰ ਰੱਦ ਕਰਨ ਉਪਰੰਤ ਹੀ ਰੱਖੀ ਗਈ ਸੀ। ਇਕ ਸਿੱਖ ਨੂੰ ਤਾਂ ਇਨ੍ਹਾਂ ਤੋਂ ਛੁਟਕਾਰਾ ਪਾਉਣ ਦੀ ਅਤਿ ਤੋਂ ਵੀ ਜ਼ਿਆਦਾ ਲੋੜ ਹੈ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ, ਗਿਆਨੀ ਦਿੱਤ ਸਿੰਘ ਜੀ ਦੀ ਸੋਚ ਨੂੰ ਸਮਰਪਿਤ ਹੈ ਅਤੇ ਗਿਆਨੀ ਜੀ ਸਿੱਖੀ ਦੇ ਪ੍ਰਚਾਰ ਪ੍ਰਸਾਰ ਤੇ ਸਿਧਾਂਤਾਂ ਲਈ ਉਮਰ ਭਰ ਲੜਦੇ ਰਹੇ, ਗੁਰਬਾਣੀ ਦੀਆਂ ਉਦਾਹਰਣਾਂ ਦੇ ਕੇ ਅਤੇ ਆਪਣੀ ਭਾਸ਼ਾ ਵਿੱਚ ਪ੍ਰਚਾਰ ਕਰਦੇ ਰਹੇ। ਹਕੀਕਤ ਲੋਕਾਂ ਦੇ ਸਾਹਮਣੇ ਰੱਖਦੇ ਰਹੇ। ਇਸ ਲਈ ਕੌਮ ਦੇ ਇਸ ਮਹਾਨ ਚਿੰਤਕ ਦੀ ਘਾਲਣਾ ਨੂੰ ਲੋਕਾਂ ਤੀਕ ਪਹੁੰਚਾਣ ਦੇ ਨਾਲ-ਨਾਲ ਇਹ ਅਦਾਰਾ ਸਿੱਖ ਧਰਮ ਦੀਆਂ ਸੀਮਾਵਾਂ ਦੇ ਅੰਦਰ ਰਹਿ ਕੇ ਨਿਰਮਲ ਜੀਵਨ ਜਿਉਣ ਦਾ ਹੋਕਾ ਦੇਂਦਾ ਆ ਰਿਹਾ ਹੈ। ਗਿਆਨੀ ਜੀ ਦੇ ਕੁਝ ਵਿਚਾਰ ਇਸ ਤਰ੍ਹਾਂ ਹਨ:

ਦੇਖੋ ਮੂਰਖ ਦੇਸ ਅਸਾਡਾ ਕਿਕੁਰ ਡੁਬਦਾ ਜਾਂਦਾ॥
ਸੱਪਾਂ ਕੁਤਿਆਂ ਬਿਲਯਾਂ ਕਾਵਾਂ ਅਪਨੇ ਪੀਰ ਬਨਾਂਦਾ॥
ਕਰਨ ਚੂਰਮੇ ਸੁਖ ਕੜਾਹੀ ਮੋਟੇ ਰੋਟ ਪਕਾਵਨ॥
ਰਿੰਨ ਸੇਵੀਆਂ ਗੁੱਗੇ ਮਾੜੀ ਘਰ ਦੀ ਨਾਰਾਂ ਜਾਵਨ॥

*ਗੁੱਗਾ ਗਪੌੜਾ*

ਸਾਰਾ ਜਗਤ ਖੁਸ਼ੀ ਹੈ ਵਸਦਾ। ਆਪਣੇ ਰੰਗਾਂ ਅੰਦਰ ਰਸਦਾ॥
ਪਰ ਨਾ ਕਿਸੇ ਪਕੜਦਾ ਮੀਆਂ। ਸੁਖਤੇ ਵੱਸਨ ਮਾਵਾਂ ਧੀਆਂ॥
ਪਰ ਇਹ ਸਿੱਖ ਨਮਾਣੇ ਚਾਇ। ਤੁਰਤ ਪੀਰ ਨੈ ਪਕੜੇ ਆਇ।
ਫਿਰਨ ਮਰਦ ਪਕੜੀਆਂ ਨਾਰਾਂ। ਕਰਦਾ ਮਨ ਭਾਂਵਦੀ ਮਾਰਾਂ।

*ਮੀਰਾਂ ਮਨੌਤ*

ਕਹੁ ਸੂਰੀ ਜੇ ਬਾਰਾਂ ਜਾਏ। ਕਿਆ ਉਹ ਸਰਵਰ ਪੀਰ ਮਨਾਏ?
ਫਿਰ ਮੁਰਗੀ ਦੇ ਗਿਣ ਲੈ ਆਂਡੇ। ਦੇ ਕੇ ਭਰ ਦੇਂਦੀ ਹੈ ਭਾਂਡੇ॥
ਇਹ ਜੋ ਕੁੱਤੀ ਸੂਈ ਕੱਲ। ਬੈਠੀ ਹੈ ਘਰ ਤੇਰਾ ਮੱਲ।
ਬੱਚੇ ਸੱਤ ਜੋ ਏਸ ਨਿਕਾਲੇ। ਗਈ ਕਦੀ ਸਰਵਰ ਦੇ ਚਾਲੇ?

*ਸੁਲਤਾਨ ਪੁਆੜਾ*

ਅਖੀਰ ਵਿੱਚ ਇਹ ਕਹਿਣੋ ਸੰਕੋਚ ਨਹੀਂ ਕੀਤਾ ਜਾ ਸਕਦਾ ਕਿ ਸਿੱਖੀ ਦੀ ਬੇੜੀ ਇਨ੍ਹਾਂ ਅਡੰਬਰਾਂ ਦੇ ਸਮੁੰਦਰ ਵਿੱਚ ਘਿਰੀ ਡੱਕੇ-ਡੋਲੇ ਖਾ ਰਹੀ ਹੈ। ਸੋ ਸਾਡਾ ਸਭ ਦਾ ਫਰਜ਼ ਬਣਦਾ ਹੈ ਕਿ ਇਕ ਜੁੱਟ ਹੋ ਕੇ, ਪੂਰੇ ਸਿਦਕ ਤੇ ਸਿਰੜ ਨਾਲ ਇਸ ਬੇੜੀ ਨੂੰ ਕਿਨਾਰੇ 'ਤੇ ਲਾਉਣ ਦੀ ਹਿੰਮਤ ਕਰੀਏ। ਵੇਖਣਾ, ਕਿਤੇ ਇਹ ਅਡੰਬਰ ਜਿਵੇਂ ਸਾਡੇ 'ਤੇ ਦਿਨ ਪ੍ਰਤੀ ਦਿਨ ਹਾਵੀ ਹੁੰਦੇ ਜਾ ਰਹੇ ਹਨ, ਉਵੇਂ ਸਿੱਖ ਦੀ ਇਸ ਬੇੜੀ ਨੂੰ ਕਿਸੇ ਅਜੇਹੇ ਖਿਤੇ ਵਿੱਚ ਜਾ ਸੁਟਣ ਜਿਥੇ ਸਾਡੀ ਪਹਿਚਾਣ ਹੀ ਨਾ ਹੋ ਸਕੇ।

----0----

ਲੜੀਵਾਰ
ਕਿਸ਼ਤ 2

# ਗਿ: ਦਿੱਤ ਸਿੰਘ ਰਚਨਾਵਲੀ

## ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ

*ਕ੍ਰਿਤ: ਗਿਆਨੀ ਦਿੱਤ ਸਿੰਘ ਜੀ* *ਸੰਪਾਦਕ: ਡਾ. ਇੰਦਰਜੀਤ ਸਿੰਘ ਗੋਗੋਆਣੀ*

*'ਦੰਭ ਵਿਦਾਰਨ ਅਤੇ ਸਾਧੂ ਦਯਾਨੰਦ ਜੀ ਨਾਲ ਸੰਵਾਦ' ਪੁਸਤਕ ਵਿਚੋਂ **ਦੰਭ ਵਿਦਾਰਨ** ਨੂੰ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਲੜੀਵਾਰ ਪ੍ਰਕਾਸ਼ਿਤ ਕਰਨ ਦੀ ਖੁਸ਼ੀ ਪ੍ਰਾਪਤ ਹੋ ਰਹੀ ਹੈ। ਡਾ. ਇੰਦਰਜੀਤ ਸਿੰਘ ਗੋਗੋਆਣੀ ਨੇ ਇਸ ਨੂੰ ਸੰਪਾਦਿਤ ਕੀਤਾ ਹੈ ਤੇ ਇਸ ਦੇ ਪ੍ਰਕਾਸ਼ਕ ਭਾਈ ਚਤਰ ਸਿੰਘ ਜੀਵਨ ਸਿੰਘ ਅੰਮ੍ਰਿਤਸਰ ਹਨ। ਇਸ ਲੜੀ ਵਿੱਚ ਸਿਰਫ ਦੰਭ ਵਿਦਾਰਨ ਹੀ ਪ੍ਰਕਾਸ਼ਿਤ ਕੀਤੀ ਜਾਵੇਗੀ। ਇਸ ਪੁਸਤਕ ਵਿੱਚ ਗਿਆਨੀ ਦਿੱਤ ਸਿੰਘ ਜੀ ਵਲੋਂ ਸਾਧੂ ਦਯਾਨੰਦ ਦੇ ਸਤਯਾਰਥ ਪ੍ਰਕਾਸ਼ ਦੀ ਅਲੋਚਨਾ ਕੀਤੀ ਹੈ ਤੇ ਹਰ ਇਕ ਪਹਿਲੂ ਤੇ ਆਪਣੇ ਵੱਖਰੇ ਵਿਚਾਰ ਤਰਕ ਨਾਲ ਪੇਸ਼ ਕੀਤੇ ਹਨ। ਸਤਯਾਰਥ ਪ੍ਰਕਾਸ਼ ਵਿੱਚ ਲਿਖਾਰੀ ਵਲੋਂ ਦੂਜੇ ਧਰਮਾਂ ਦੀ ਨਿੰਦਿਆ ਦੇ ਨਾਲ-ਨਾਲ ਗੁਰੂ ਨਾਨਕ ਦੇਵ ਜੀ ਬਾਰੇ ਵੀ ਗਲਤ ਸ਼ਬਦਵਾਲੀ ਵਰਤੀ ਗਈ ਸੀ। ਇਸ ਲਈ ਗਿਆਨੀ ਜੀ ਨੇ ਪੂਰੀ ਤਰ੍ਹਾਂ ਘੋਖ ਕਰਨ ਉਪਰੰਤ ਇਸ ਨੂੰ 'ਦੰਭ ਵਿਦਾਰਨ' ਦਾ ਨਾਂ ਦਿੱਤਾ ਹੈ। ਉਮੀਦ ਹੈ ਕਿ ਪਾਠਕ ਚੰਗਾ ਹੁੰਗਾਰਾ ਦੇਣਗੇ।* ***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

# ਦੰਭ ਵਿਦਾਰਨ

# "ਸਾਧੂ ਦਯਾਨੰਦ ਜੀ ਦੇ 1875 ਈ. ਦੇ ਸਤਯਾਰਥ ਪ੍ਰਕਾਸ਼

ਪਰ ਵਿਚਾਰ

ੴ ਸਤਿਗੁਰ ਪ੍ਰਸਦਿ॥

### ਅਥ ਦੰਭ ਵਿਦਾਰਨ

ਦੋਹਰਾ-ਦਸਮ ਗੁਰੂ ਦੀ ਓਟ ਲੈ ਖੰਡਨ ਕਰਾਂ ਪਖੰਡ॥
ਕਲਪਤ ਮਤ ਐਸੇ ਉਡੈ ਜਿਉਂ ਘਨ ਪੌਨ ਪ੍ਰਚੰਡ॥੧॥
ਬਹੁ ਪ੍ਰਪੰਚੀ ਜਗਤ ਮਹਿ ਰਚ ਪ੍ਰਪੰਚ ਅਪਾਰ॥
ਮੂਰਖ ਜਨ ਭਰਮਾਇਕੇ ਕਰਤੇ ਅਧਕ ਖੁਵਾਰ॥੨॥
ਦੇਖਾ ਦੇਖੀ ਲੋਕ ਬਹੁ ਭੇਡਚਾਲ ਕਰ ਮੂੜ॥
ਸੁਣੋ ਸੁਣੀ ਪਾਛੇ ਚਲੇਂ ਲਹਤ ਨਹੀਂ ਮਤ ਗੂੜ॥੩॥
ਨਹੀਂ ਪੁਰਾਨੇ ਗ੍ਰੰਥ ਜਿਨ ਪੜੇ ਸੁਨੇ ਨਹਿ ਕਾਨ॥
ਧਰਮਾਤਮ ਕੇ ਪੰਥ ਕਾ ਰੰਚਕ ਰਿਦੇ ਨ ਗਯਾਨ॥੪॥
ਜਿਸਤੇ ਜਿਸਨੇ ਜੋ ਕਿਹਾ ਮਾਨ ਗਏ ਮਤ ਹੀਨ॥
ਤਿਸਹੀ ਪਰ ਦ੍ਰਿੜ ਹੋ ਗਏ ਜਾਣਹਿ ਤੱਤ ਕਬੀਨ॥੫॥
ਇਸੀ ਵਾਸਤੇ ਦੇਸ ਇਹ ਗਿਆ ਅਧੋਗਤਿ ਮਾਹਿ॥
ਅਪਨੀ ਬੁੱਧੀ ਰਹੀ ਜਦ ਇਨ ਲੋਗਨ ਸਿਰ ਨਾਹਿ॥੬॥

### ਚੌਪਈ

ਜੈਸਾ ਦੇਸ ਏਹ ਹੈ ਭੈੜਾ। ਅਰ ਧਰਮੋਂ ਹੋ ਗਿਆ ਅਵੈੜਾ। ਫਿਰ ਵਿਦਯਾ ਤੋਂ ਹੋ ਕਰ ਹੀਨ। ਬਲ ਪੁਰਸਾਰਥ ਤੇ ਭੀ ਦੀਨ॥ ਵਾਂਗ ਪਸ਼ੂ ਦੇ ਰੂਪ ਬਨਾਇਆ॥ ਜਿਨ ਚਾਹਿਆ ਤਿਨ ਅੱਗੇ ਲਾਇਆ॥ ਸਾਰ ਅਸਾਰ ਨ ਦੇਖਨ ਮੂੜੇ॥ ਭੇਡ ਚਾਲ ਕਰ ਮਾਰਨ ਹੂੜੇ॥ ਨਮੇ ਨਮੇ ਨਿਤ ਪੰਥ ਬਨਾਉਨ॥ ਉਸਨੂੰ ਪਰਾਚੀਨ ਬਤਲਾਉਨ॥ ਅਰਥ ਅਨਰਥ ਕਰੇ ਜੇ ਕੋਈ॥ ਵਿਚ ਇਨਾਂ ਦੇ ਪੰਡਿਤ ਸੋਈ॥ ਜਿਸ ਨੇ ਗੱਪ ਵਧੇਰੇ ਲਾਈ॥ ਉਲਟ ਪੁਲਟ ਕਰ ਕਥਾ ਸੁਨਾਈ॥ ਸੋਈ ਹੋਇ ਗਿਆ ਅਵਤਾਰ। ਮੰਨਨ ਉਸਨੂੰ ਜਾ ਬਲਿਹਾਰ॥ ਅੰਧਿਆਂ ਵਿਚ ਰਾਓ ਉਹ ਹੋਇਆ। ਜਿਸ ਨੈ ਨਮਾ ਅਡੰਬਰ

ਢੋਇਆ॥ ਆਖਨ ਇਹ ਤਾਂ ਹੈ ਅਵਤਾਰ॥ ਸਾਨੂੰ ਇਸ ਨੇ ਦਿਤਾ ਤਾਰ॥ ਉਸਨੂੰ ਉਚਾ ਚਾਇ ਚੜਾਇਆ। ਲਾਲ ਬੁਝਕੜ ਚੁਕ ਬਨਾਇਆ॥ ਉਸਦੀ ਕਹੀ ਬਾਤ ਹੈ ਜੋਈ। ਬਾਨੀ ਓਹ ਆਕਾਸ਼ ਦੀ ਹੋਈ। ਅਪਨੀ ਅਕਲ ਨ ਰਖਦੇ ਰਾਈ। ਮੰਨਨ ਹੋਕੇ ਮਹਾਂ ਸੁਦਾਈ। ਜਿਸ ਪਰ ਲਾਲ ਬੁੱਝਕੜ ਵਾਲੀ। ਕਹਾਂ ਬਾਤ ਜੋ ਵਡੀ ਸੁਖਾਲੀ। ਇਕ ਪਿੰਡ ਸੀ ਵਡਾ ਅਜਾਣ। ਜਿਸ ਵਿੱਚ ਲੋਗ ਨ ਸੇ ਵਿਦਵਾਨ। ਪਰ ਓਥੇ ਇਕ ਲਾਲ ਬੁਝਕੜ। ਰਹਿੰਦਾ ਸੀ ਇਕ ਡਾਢਾ ਫੱਕੜ। ਏਹੋ ਜੇਹੇ ਉਹ ਢੰਗੇ ਲਾਵੇ। ਜਿਸ ਤੇ ਲੋਗਾਂ ਨੂੰ ਪ੍ਰਚਾਵੇ। ਕਹਿਨ ਲੋਗ ਉਸ ਨੂੰ ਇਹ ਭਾਈ। ਹੈ ਕਰਮਾਤੀ ਸ਼ਕਤ ਖੁਦਾਈ। ਜਿਸ ਪਰ ਜੁ ਕੁਛ ਪੁੱਛਨ ਚਾਹੇ। ਉਸ ਪਾਸੋਂ ਸੋ ਸੰਸਾ ਲਾਹੇ। ਇਸੇ ਤਰ੍ਹਾਂ ਇਕ ਦਿਨ ਇਕ ਭਾਈ। ਜੋ ਸੀ ਅਕਲੋਂ ਖਰਾ ਸਦਾਈ। ਰਸਤੇ ਉਪਰ ਹਾਥੀ ਪੈਰ। ਦੇਖੇ ਜਦੋਂ ਨ ਡਿਠੀ ਖੈਰ। ਹੋਇ ਹਰਾਨ ਨਗ੍ਰ ਵਿੱਚ ਆਕੇ। ਲੱਗਾ ਆਖਨ ਸ਼ੋਰ ਮਚਾਕੇ। ਦੇਖੋ ਖਾਂ ਇਹ ਕੌਲ ਬਲਾਇ। ਲੰਘੀ ਨਗਰ ਵਲੋਂ ਚਾਇ। ਸੁਨਕੇ ਗਏ ਲੋਗ ਸਭ ਦੌੜੇ। ਲਗੇ ਮਾਰਨ ਚਾਇ ਗਪੌੜੇ। ਇਕ ਦੂਜੇ ਨੂੰ ਚਾ ਸਮਝਾਉਨ। ਪਰ ਕੁਛ ਭੇਦ ਨ ਉਸਦਾ ਪਾਉਨ। ਓੜਕ ਉਹ ਸਭ ਹੋਇ ਲਿਚਾਰ। ਮਨ ਵਿੱਚ ਲਗੇ ਕਰਨ ਵਿਚਾਰ। ਲਾਲ ਬੁਝਕੜ ਲਵੋ ਬੁਲਾਇ। ਭੇਦ ਅਸਾਨੂੰ ਦੇ ਸਮਝਾਇ। ਛੇਤੀ ਚੱਲ ਭਰਮ ਇਕ ਖੋਵੇ। ਸਾਡੇ ਰਹਬਰ ਪੱਕੇ ਹੋਵੇ। ਰਸਤੇ ਉੱਪਰ ਹੋਨਗੇ ਪੈਰ। ਦੇਖ ਦਿਆਂ ਨਾ ਹੁੰਦੀ ਖੈਰ। ਜਿਸ ਪਰ ਝਗੜਾ ਮਚਯਾ ਭਾਰਾ। ਹੁੰਦਾ ਸਾਥੋਂ ਨਾਂਹਿ ਨਤਾਰਾ। ਕੋਈ ਆਖੇ ਕੁਝ ਬਨਾਇ। ਕੋਈ ਦੇਂਦਾ ਕੁਝ ਸੁਨਾਇ। ਓੜਕ ਤੇਰੇ ਪਰਹੈ ਪਾਈ। ਜੋ ਤੂੰ ਕਹੇਂ ਸੱਤ ਹੈ ਸਾਈ। ਤਾਂਤੇ ਚੱਲੋ ਕਰੋ ਨ ਦੇਰ। ਤੇਰੀ ਕਰੀ ਨ ਉਲਟੇ ਫੇਰ। ਇਤਨੀ ਸੁਨ ਕਰ ਗਦ ਗਦ ਹੋਯਾ। ਲਾਲ ਬੁਝਕੜ ਸਭ ਦੁਖ ਖੋਯਾ। ਗਿਆ ਸ਼ਤਾਬੀ ਉਸਹੀ ਠੌਰ। ਜਿਥੇ ਲੋਗਾਂ ਦਾ ਸੀ ਰੌਰ। ਜਦ ਪਹੁਚਾ ਤਦ ਸਭ ਨੈ ਆਇ। ਕਰੀ ਬੰਦਨਾਂ ਪਗ ਪਰ ਧਾਇ। ਲਗੇ ਕਹਨ ਖੁਦਾਦੇ ਪਯਾਰੇ। ਪਰਖਨ ਜੋਗ ਬਸਤ ਇਹ ਥਾਰੇ। ਦਸੋ ਖਾਂ ਇਹ ਕੌਨ ਬਲਾਇ। ਪਈ ਅਸਾਡੇ ਨੱਗ੍ਰ ਆਇ॥ ਜਿਸ ਨੂੰ ਦੇਖ ਬੁਝਕੜ ਹਸਯਾ। ਕਮਰ ਕਸਾ ਚੰਗਾ ਸਾ ਕਸਿਆ॥ ਲਗਾ ਕਹਨ ਸੁਨੋ ਹੇ ਲੋਗ। ਇਸਦਾ ਗਯਾਨ ਤੁਝੇ ਨਹਿ ਹੋਗ॥ ਹੈ ਇਹ ਮੇਰੇ ਸਮਝਨ ਜੋਗ। ਕਿਆ ਤੁਮ ਜਾਨੋ ਮੂਰਖ ਲੋਗ। ਲਵੋ ਸੁਨੋ ਮੈਂ ਦਿਆਂ ਸੁਨਾਇ॥ ਭਰਮ ਤੁਸਾਂ ਦਾ ਦਿਆਂ ਮਟਾਇ॥੭॥

## ਦੋਹਰਾ

ਲਾਲ ਬੁਝਕੜ ਬੁੱਝਿਆ ਔਰ ਨ ਬੂਝੇ ਕੋਇ। ਪਗ ਮਹਿ
ਚਕੀ ਬਾਂਧ ਕੇ ਹ਼ਰਨਾਂ ਕੂਦਾ ਸੋਇ।੮।

## ਚੌਪਈ

ਸੁਨੋ ਬਾਤ ਮੇਰੀ ਇਹ ਸਾਚੀ॥ ਗਈ ਮਤ ਤੁਮਰੀ ਹੋ ਕਾਚੀ। ਇਹ ਸੀ ਹਰਨ ਨੱਸਕੇ ਜਾਂਦਾ। ਚਕੀ ਦੇ ਪੁੜ ਪੈਰ ਬੰਧਾਂਦਾ। ਮਾਰੈ ਛਾਲਾਂ ਨਸਯਾ ਜਾਏ। ਜੋ ਇਹ ਪੈਰ ਤੁਸਾਂ ਦਰਸਾਇ। ਸੁਨਦੇ ਸਾਰ ਭਏ ਪ੍ਰਸੰਨ। ਕਹਨ ਲੋਗ ਸਭ ਧੰਨੋ ਧੰਨ। ਇਸੇ ਤਰ੍ਹਾਂ ਇਕ ਦਿਨ ਇਹ ਹੋਯਾ। ਕੋਹਲੂ ਦਿਠਾ ਇਕ ਖਲੋਯਾ। ਅਰ ਉਸਦੇ ਵਿੱਚ ਪਾਈ ਲਠ। ਲੋਗਾਂ ਦਾ ਤਦ ਹੋਇਆ ਕਠ। ਕਹਨ ਏਹੁ ਕਯਾ ਹੈ ਹੇ ਭਾਈ। ਜਿਸ ਦੀ ਸਾਨੂੰ ਸਮਝ ਨ ਕਾਈ। ਫੇਰ ਸਲਾਹ ਇਹੋ ਤਿਨ ਠਹਰੀ। ਲੇਹੁ ਬੁਲਾਇ ਬੁਝਕੜ ਲਹਰੀ। ਜਦ ਲੋਗਾਂ ਨੈ ਚਾਇ ਬੁਲਾਇਆ। ਕੋਹਲੂ ਆ ਕੇ ਪਾਸ ਦਿਖਾਇਆ। ਕਹਨ ਦਸ ਹੇ ਪੁਰਖ ਸੁਜਾਨ। ਸਾਨੂੰ ਇਸਦੀ ਨਾਹਿ ਪਛਾਨ। ਜਿਸ ਪਰ ਕਹੀ ਬੁਝਕੜ ਫੇਰ। ਦਸਨ ਵੇਲੇ ਕਰੀ ਨ ਦੇਰ। "ਕੇਤੋ ਬੁਝੇ ਲਾਲ ਬੁਝਕੜ ਕੈ ਬੁਝੇ ਕੋਈ ਸਿਆਣਾ। ਅੰਬਰ ਉਤੋਂ ਗਿਰ ਪਿਆ ਖੁਦਾ ਦਾ ਸੁਰਮੇ ਦਾਣਾਂ।" ਜਿਸ ਤੇ ਸ਼ੰਕਾ ਸਗਲ ਨਿਵਾਰੋ। ਮੇਰੀ ਆਖੀ ਏਹੁ ਵਿਚਾਰੋ॥ ਇਹ ਅੱਲਾ ਦਾ ਸੁਰਮੇ ਦਾਣਾ। ਬੁਝੇ ਕੋਈ ਖਰਾ ਸਿਆਣਾ। ਰਾਤ ਸਮੇ ਅਸਮਾਨੋ ਗਿਰਿਆ। ਫਿਰ ਮੁੜਕੇ ਇਹ ਨਾਹੀ ਫਿਰਿਆ। ਜਿਸਨੂੰ ਸੁਨਕੇ ਆਖਣ ਲੋਗ। ਤੈਂ ਤਾਂ ਸਾਡੇ ਲਾਹੇ ਸੋਗ। ਜੇ ਤੂੰਨਾਂ ਜਗ ਦੇ ਵਿੱਚ ਆਂਦਾ। ਸੰਸੇ ਸਾਡੇ ਕੌਣ ਮਟਾਂਦਾ॥੯॥

## ਦੋਹਰਾ

ਇਸੇ ਤਰ੍ਹਾਂ ਇਸ ਦੇਸ ਦੇ, ਲੋਗ ਅਕਲ ਤੇ ਹੀਨ। ਸੁਨਤ ਗਪੌੜੇ ਰੀਝਦੇ, ਦੇਖਨ ਤਤ ਕਬੀਨ॥੧੦॥ ਜਿਸ ਤੇ ਦੇਵੀ ਦੇਵਤੇ, ਘੜ ਲਏ ਕਈ ਕਰੋੜ। ਅਜੇ ਤੀਕ ਰੁਕਦੇ ਨਥੀ, ਦੇਖੋ ਵਡੇ ਅਮੋੜ॥੧੧॥ ਕੁੱਤੇ ਬਿਲੇ ਚੂਹਿਆਂ, ਸੱਪਾਂ ਇਲਾਂ ਤੀਕ। ਕਰਕੇ ਅਪਨੇ ਦੇਵਤੇ, ਕਹੀ ਲਗਾਈ ਲੀਕ ॥੧੨॥ ਪਰਮੇਸ਼ੁਰ ਨੂੰ ਛੰਡਿਆ, ਨਾਹੀ ਰਾਮ ਬਨਾਇ। ਆਖਨ ਜੋਰੂ

ਓਸਦੀ, ਰਾਵਨ ਗਿਆ ਚੁਰਾਇ।੧੩। ਫਿਰ ਇਨ ਕਿਸ਼ਨ ਬਨਾਇ ਕੇ, ਰਬ ਨਚਾਯਾ ਰਾਸ। ਮਖਨ ਦਹੀਂ ਚੁਰਾਂਵਦਾ, ਡੰਗਰ ਚਾਰੇ ਖਾਸ।੧੪। ਲਕੜ ਪਾਣੀ ਪਥਰਾਂ, ਪੂਜਨ ਫਲ ਦੇ ਭੇਟ। ਨਾਰਾਂ ਪੁਤ੍ਰ ਮੰਗਸਨ, ਸਾਵੇ ਟਿਲੇ ਲੇਟ।੧੫। ਏਹੋ ਜੇਹੀ ਦ੍ਰਿਸਟੀ ਜਦ, ਹੋ ਗਈ ਇਨ ਕੀ ਯਾਰ। ਫੇਰ ਇਨਾਂ ਦਾ ਭਟਕਨਾ, ਇਨ ਕੇ ਅਖਤਿਆਰ।੧੬। ਜਣੇਂ ਖਣੇਂ ਦੀ ਬਾਤ ਪਰ, ਕਰ ਲੈਂਦੇ ਇਤਬਾਰ। ਅਪਨੀ ਰੱਤੀ ਹੈ ਨਹੀਂ, ਇਨਕੇ ਮਾਂਹਿ ਵਿਚਾਰ।੧੭।

## ਦਵੈਯਾ

ਫਿਰ ਇਕ ਆਦਤ ਹੋਰ ਇਨਾਂ ਦੀ ਕਿਤੇ ਪਤੀਜਣ ਨਾਂਹੀਂ। ਜਿਸਦੀ ਸੁਣਦੇ ਸਿਫਤ ਜਰਾ ਭੀ ਰੱਬ ਕਹਨ ਮਨ ਮਾਂਹੀ। ਫਿਰ ਜਦ ਹੋਰ ਦੇਖਦੇ ਕੋਈ ਤਦ ਉਸਨੂੰ ਤਜ ਦੇਂਦੇ। ਤੁਰੰਤ ਓਸਨੂੰ ਗੁਰੂ ਆਪਨਾਂ ਮਨ ਅੰਦਰ ਘੜ ਲੈਂਦੇ॥੧੮॥ ਪਹਲੇ ਮਨੂੰ ਪਰਾਸਰ ਤਾਈਂ ਰਿਖੀ ਕਹਨ ਵਡ ਭਾਰੇ। ਗੌਤਮ ਅਤੇ ਬਸਿਸਟ ਰਿਖੀ ਤੇ ਜਾਂਦੇ ਸਨ ਬਲ ਹਾਰੇ। ਜੈਮਨ ਦੇ ਸੂਤ੍ਰ ਪਰ ਕਰਕੇ ਅਪਨਾਂ ਨਿਸਚਾ ਭਾਰੀ। ਕਈਆਂ ਜੋਗ ਸਾਧਨਾਂ ਅੰਦਰ ਅਪਨੀ ਉਮਰ ਗੁਜਾਰੀ॥੧੯॥ ਫਿਰ ਸਭ ਤੇ ਇਨ ਲੋਗਾਂ ਨੈ ਸੀ ਅਧਕ ਬਯਾਸ ਨੂੰ ਜਾਤਾ॥ ਆਖਨ ਸੂਤ੍ਰ ਕਾਰ ਇਹੋ ਸੀ ਚਾਰ ਵੇਦ ਦਾ ਗਿਯਾਤਾ। ਜਿਨ ਵੇਦਾਂ ਦੀ ਸਭੀ ਵਿਵਸਥਾ ਚੰਗੇ ਢੰਗ ਬਨਾਈ। ਅੱਜ ਤੀਕ ਜੋ ਕਿਸੇ ਰਿਖੀ ਨੂੰ ਕਰਨੀ ਨਾ ਸੀ ਆਈ॥੨੦॥ ਦੇਖੋ ਵੇਦ ਬਿਆਸ ਬਨਾਏ ਸੂਤਰ ਜੋ ਸੁਖ ਦਾਈ। ਨਾਮ ਵੇਦਾਂਤ ਉਨਾਂ ਦਾ ਆਹਾ ਮੁਕਤੀ ਦਾ ਮਗ ਭਾਈ। ਜੀਵ ਬ੍ਰਹਮ ਨੂੰ ਇਕ ਦਖਾ ਕੇ ਜਗਤ ਸੁਪਨ ਬਤਲਾਇਆ। ਗਯਾਨ ਆਖ ਮੁਕਤੀ ਦਾ ਸਾਧਨ ਸਾਰਾ ਭਰਮ ਚੁਕਾਇਆ॥੨੧॥ ਬਿਨਾ ਬਯਾਸ ਦੂਸਰਾ ਨਾਹੀ ਹੋਰ ਰਿਖੀ ਵਡਭਾਗੀ। ਜਿਸਨੈ ਕਰਮ ਕਾਂਡ ਦੀ ਪਧਤਿ ਸਾਰੀ ਚਾਇ ਤਿਆਗੀ। ਤਾਂਤੇ ਉਸਦੇ ਮਤ ਵਿੱਚ ਆਕੇ ਮੁਕਤ ਲੇਹੁ ਵਡ ਭਾਗੇ। ਜਿਸਤੇ ਸਭ ਹੀ ਛਡ ਹੋਰਨਾ ਬਯਾਸ ਰਿਖੀ ਵਲ ਲਾਗੇ॥੨੨॥ ਫਿਰ ਜਦ ਸ਼ੰਕਰ ਜੀ ਨੇ ਕੀਤਾ ਭਾਸ ਵਯਾਸ ਦਾ ਭਾਰਾ। ਜੀਵ ਬ੍ਰਹਮ ਇਕ ਰੂਪ ਦਖਾਕੇ ਪਾਪ ਪੁੰਨ ਤਜ ਡਾਰਾ। ਕਹੋ ਅਹੰਬ੍ਰਹਮ ਅਸਮਸ ਸਭ ਹੀ ਕ੍ਰਿਆ ਕਰਮ ਤਿਆਗੋ। ਈਸ਼੍ਵਰ ਵੇਦ ਸਕਲ ਹੈ ਕਲਪਤ ਇਨ ਕੇ ਮਗਰ ਨਾ ਲਾਗੋ।੨੩। ਤਦ ਸਭ ਤਜ ਕਰ ਬਯਾਸ ਮੁਨੀ ਨੂੰ ਸ਼ੰਕਰ ਦੇ ਵੱਲ ਆਏ। ਜਿਸਨੈ ਈਸ਼੍ਵਰ ਅਰ ਵੇਦਾਂ ਤੇ ਪਲ ਵਿੱਚ ਹਥ ਧੁਆਏ। ਕਹਨ ਸਪੁਨ ਦੇ ਹਸਤੀ ਵਾਂਗਰ ਕਲਪਤ ਈਸ ਪਛਾਨੋ। ਗਯਾਨ ਜਾਗਨੀ ਜਾਗੇ ਜਬਕੇ ਤਬ ਸਭ ਮਿਥਯਾ ਮਾਨੋ॥੨੪॥ ਫਿਰਤਾਂ ਇਸ ਪਰ ਏਹ ਦੇਸ਼ ਦੇ ਮਾਨਸ ਬੁੱਧੂ ਸਾਰੇ। ਕਰ ਇਤਬਾਰ ਛਡ ਕਰ ਵੇਦਾਂ ਹੋ ਕਰ ਬਹੇ ਕਨਾਰੇ। ਕਹਨ ਜਗਤ ਅਰ ਈਸ਼੍ਵਰ ਕਲਪਨ ਅਰ ਜੋ ਵੇਦ ਕਹਾਏ। ਇਹ ਸਭ ਮਨ ਦੀ ਕਲਪਨ ਨੇ ਹੀ ਐਵੇ ਚੁਕ ਬਨਾਏ॥੨੫॥ ਮੈਹਾਂ ਬ੍ਰਹਮ ਜਗਤ ਦਾ ਕਰਤਾ ਸੁਪਨ ਹਾਰ ਸਮ ਭਾਈ। ਬਿਨਾਂ ਸੰਕਲਪ ਮੁੱਝ ਦੇ ਪਯਾਰੇ ਕੋਈ ਦੂਜਾ ਨਾਹੀ। ਗਲ ਤੇ ਲਾਹੁ ਪੁਆੜਾ ਵੇਦਾਂ ਭਾਰ ਏਸਦਾ ਸੁਟੋ। ਹੋਇ ਨਸੰਗ ਭਰਮ ਤਜ ਸਾਰਾ ਮੁਕਤੀ ਦਾ ਸੁਖ ਲੁੱਟੋ॥੨੬॥ ਇਸ ਪਰ ਤਾਂ ਫਿਰ ਇਤਨੇ ਹੋ ਗਏ ਸ਼ਰਧਾ ਕਰਨੇ ਹਾਰੇ। ਕਰਮ ਧਰਮ ਅਰ ਦੇਵ ਰੀਤ ਨੂੰ ਕੀਤਾ ਚੁਕ ਕਨਾਰੇ। ਰਚੇ ਵੇਦਾਂਤ ਗ੍ਰੰਥ ਹਜਾਰਾਂ ਇਕ ਤੇ ਇਕ ਚੰਗੇਰਾ। ਸਾਰੇ ਜਗਤ ਬੰਧਨਾਂ ਕੋਲੋਂ ਪਾਰ ਲੰਘਾਇਆ ਡੇਰਾ॥੨੭॥ ਘਰ ਘਰ ਦੇ ਵਿੱਚ ਵਧੀ ਗਯਾਨ ਦੀ ਭਾਰੀ ਏਹ ਖੁਮਾਰੀ। ਜਿਸ ਤੇ ਮੈਂ ਹਾਂ ਬ੍ਰਹਮ ਆਖਦੇ ਕਿਆ ਪੁਰਖ ਕਿਆ ਨਾਰੀ। ਰੁੰਡਤ ਮੁੰਡਤ ਜੋ ਸਨਯਾਸੀ ਫਿਰਨ ਕਹਾਂਦੇ ਭਾਰੇ। ਸ੍ਰੀ ਸ਼ੰਕਰ ਦੇ ਮਤ ਪ੍ਰਚਾਰੀ ਅਹੰਬ੍ਰਹਮ ਦੇ ਪਿਆਰੇ॥੨੮॥ ਸਾਰੇ ਦੇਸ਼ ਵਿੱਚ ਇਹ ਫੈਲਯਾ ਜੋ ਮਤ ਲੁਕਤ ਪ੍ਰਧਾਨੀ। ਜਿਸਦੇ ਨਾਲ ਮੁਕਾਬਲ ਕਰਕੇ ਹੋਰ ਨ ਦਿਸੇ ਸਾਨੀ। ਸਾਰੇ ਹਿੰਦੂ ਰਿਖੀਆਂ ਕੋਲੋਂ ਰੀਤੀ ਇਸ ਦੀ ਪਯਾਰੀ। ਸੌਖੀ ਸਮਝ ਜਾਨ ਨਰ ਕਿਤਨੇ ਮਰਦੀ ਨਹੀਂ ਖੁਆਰੀ।੨੯॥ ਮੈ ਹਾਂ ਬ੍ਰਹਮ ਕਹਨ ਤੇ ਨਾਹੀ ਦੁਖਦਾ ਮੂੰਹ ਕਿਸੇ ਦਾ। ਜਿਸ ਤੇ ਓਹੋ ਚਾਇ ਸੁਨਾਵੇ ਚਾਹੇ ਚਿਤ ਜਿਸੇ ਦਾ। ਏਥੋਂ ਤੀਕਰ ਅਸਰ ਏਸਦਾ ਫੈਲਯਾ ਦੇਸ ਮਝਾਰੀ। ਮੁਸਲਮਾਨ ਭੀ ਇਸ ਮਤ ਕੋਲੋਂ ਹੋਏ ਨਾ ਇਨਕਾਰੀ॥੩੦॥ ਸੀ ਮਨਸੂਰ ਚੜਾਇਆ ਸੂਲੀ ਮੈ ਅੱਲਾ ਹਾਂ ਕੈਂਹਦਾ। ਜਿਸ ਨੂੰ ਦੀਨ ਸ਼ਰ੍ਹਾ ਦਾ ਕਲਮਾਂ ਕਾਫਰ ਦਸਦਾ ਰੈਂਹਦਾ। ਫਿਰ ਸਰਮਧ ਚਾਇ ਸਿਰ ਦਿੱਤਾ ਕੁੱਬੋ ਇਜ਼ਨੀ ਕਹਕੇ। ਦਾਹਵਾ ਕਰਿਆ ਖੁਦਾਈ ਦਾ ਜਿਨ ਰਹੇ ਨ ਕਾਜੀ ਸਹਕੇ॥੩੧॥ ਬੁੱਲੇਸ਼ਾਹ ਕਸੂਰ ਵਿਚ ਜਦ ਐਨਲਹਕ ਪੁਕਾਰਿਆ। ਇੱਟਾਂ ਨਾਲ ਓਸਨੂੰ ਫਤਕੇ ਮੁਸਲਮਾਨਾਂ ਮਾਰਿਆ। ਜਿਸ ਤੇ ਬਹੁਤ ਲੋਗ ਹਨ ਉਸ ਦੀ ਪੜਸਨ ਕਾਫੀ ਏਹਾ॥ ਤੂੰ ਹੀ ਅਲਾ ਹੋਹ ਫਕੀਰਾ ਭੇਦ ਤੁਧ ਮੈਂ ਕੇਹਾ॥੩੨॥

ਚਲਦਾ

-----0-----

ਲੜੀਵਾਰ
ਕਿਸ਼ਤ 12

# ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ

*ਲੇਖਕ: ਗੁਰਬਖ਼ਸ਼ ਸਿੰਘ ਕੇਸਰੀ*

*ਸੰਪਾਦਕ: ਡਾ. ਕਰਨੈਲ ਸਿੰਘ ਸੋਮਲ*
*98141-57137*

*ਡਾ. ਕਰਨੈਲ ਸਿੰਘ 'ਸੋਮਲ' ਬਹੁਤ ਹੀ ਸੁਲਝੇ ਹੋਏ ਵਿਦਵਾਨ ਹਨ ਉਨ੍ਹਾਂ ਨੇ ਦਰਜਨ ਤੋਂ ਵੀ ਵੱਧ ਪੁਸਤਕਾਂ ਪੰਜਾਬੀ ਸਾਹਿਤ ਨੂੰ ਦਿੱਤੀਆਂ ਹਨ। 2003 ਵਿੱਚ ਉਨ੍ਹਾਂ ਨੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇਨਟ੍ਰਨੈਸ਼ਨਲ ਸੁਸਾਇਟੀ (ਰਜਿ:), ਚੰਡੀਗੜ੍ਹ, ਦੀ ਸਹਿਮਤੀ ਨਾਲ ਭਾਈ ਦਿੱਤ ਸਿੰਘ ਗਿਆਨੀ, ਪੰਥ ਰਤਨ ਜੀਵਨ ਰਚਨਾ ਅਤੇ ਸ਼ਖ਼ਸ਼ੀਅਤ ਨਾਮੀ, ਬਹੁਤ ਹੀ ਖੋਜ ਭਰਪੂਰ ਪੁਸਤਕ ਲਿਖਕੇ ਪੰਥ ਰਤਨ ਗਿਆਨੀ ਦਿੱਤ ਸਿੰਘ ਬਾਰੇ ਬਹੁਤ ਸਾਰੇ ਭੁਲੇਖੇ ਦੂਰ ਕੀਤੇ ਅਤੇ ਉਨ੍ਹਾਂ ਦੇ ਜੀਵਨ ਦੀ ਲਗਭਗ ਸਹੀ ਤਸਵੀਰ ਪੇਸ਼ ਕਰਕੇ ਵੱਡਾ ਨਾਮਣਾ ਖੱਟਿਆ ਹੈ। ਇਹ ਪੁਸਤਕ 'ਗੁਸਾਈਆਂ' ਮਾਸਿਕ ਰਸਾਲਾ, ਪਟਿਆਲਾ ਵਿੱਚ ਲੜੀਵਾਰ ਛਪ ਰਹੀ ਹੈ। ਡਾ. ਸਾਹਿਬ ਦਾ ਇਹ ਬਹੁਤ ਹੀ ਸੁਲਾਹੁਣਯੋਗ ਉਪਰਾਲਾ ਹੈ। ਪਿਛਲੇ ਸਾਲ ਡਾ. ਸਾਹਿਬ ਨੇ ਸ: ਗੁਰਬਖ਼ਸ਼ ਸਿੰਘ ਕੇਸਰੀ ਜੋ ਕਿ ਗਿਆਨੀ ਦਿੱਤ ਸਿੰਘ ਜੀ ਦੇ ਸ਼ਰਧਾਲੂ ਸਨ, ਉਨ੍ਹਾਂ ਦੇ ਜੀਵਨ ਬਾਰੇ ਲਿਖਿਆ ਸੀ ਜੋ ਪੱਤ੍ਰਿਕਾ ਵਿੱਚ ਲੜੀਵਾਰ ਛਾਪਿਆ ਸੀ। ਗੁਰਬਖ਼ਸ਼ ਸਿੰਘ ਕੇਸਰੀ 'ਦਿੱਤ ਸਿੰਘ ਮੈਗਜੀਨ', ਰੋਪੜ ਨਾਮ ਦਾ ਰਸਾਲਾ ਕੱਢਦੇ ਰਹੇ ਅਤੇ ਉਨ੍ਹਾਂ ਦੇ ਨਾਮ 'ਤੇ ਰੋਪੜ ਵਿਖੇ ਕੰਨਿਆ ਸਕੂਲ ਵੀ ਚਲਾਉਂਦੇ ਰਹੇ ਹਨ। ਡਾ. ਸਾਹਿਬ ਉਨ੍ਹਾਂ ਦੀ ਸ਼ਖਸ਼ੀਅਤ ਤੋਂ ਵੀ ਗਿਆਨੀ ਦਿੱਤ ਸਿੰਘ ਜੀ ਦੀ ਤਰਜ਼ 'ਤੇ ਹੀ ਪ੍ਰਭਾਵਿਤ ਹਨ। ਉਨ੍ਹਾਂ ਵਲੋਂ ਸੰਪਾਦਿਤ 'ਨਿੱਕੀਆਂ ਜਿੰਦਾਂ ਤੇ ਵੱਡੇ ਸਾਕੇ' ਪੁਸਤਕ ਜਿਸ ਦੇ ਲੇਖਕ ਸ. ਗੁਰਬਖ਼ਸ਼ ਸਿੰਘ ਕੇਸਰੀ ਹਨ, ਨੂੰ ਲੜੀਵਾਰ ਪ੍ਰਕਾਸ਼ਿਤ ਕੀਤਾ ਜਾ ਰਿਹਾ ਹੈ। ਡਾ. ਕਰਨੈਲ ਸਿੰਘ ਸੋਮਲ ਦੇ ਸਾਊ ਸੁਭਾਅ ਅਤੇ ਨਿਮਾਣੇਪਣ ਦੀ ਉਦਾਹਰਣ ਹੈ ਕਿ ਉਨ੍ਹਾਂ ਨੇ ਸੰਪਾਦਕ ਵਜੋਂ ਫਰੰਟ ਪੇਜ ਤੇ ਆਪਣਾ ਨਾਮ ਵੀ ਨਹੀਂ ਲਿਖਿਆ। ਬਹੁਤ ਵੱਡਾਪਣ ਤੇ ਵੱਡਾ ਜਿਗਰਾ ਹੈ ਡਾ. ਕਰਨੈਲ ਸਿੰਘ ਸੋਮਲ ਜੀ ਦਾ।*

***(ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ)***

## ਸੁਗੰਧ ਅਸਥਾਨ ਬਾਰੇ

ਡਾ. ਤੇਜਵੰਤ ਮਾਨ ਨੇ ਆਪਣੀ ਪੁਸਤਕ ਪੰਚ ਖਾਲਸਾ ਦੀਵਾਨ ਭਸੌੜ ਦੀ ਪੰਜਾਬੀ ਸਾਹਿਤ ਨੂੰ ਦੇਣ ਵਿੱਚ ਲਿਖਿਆ ਹੈ ਕਿ "ਗੁਰਬਖਸ਼ ਸਿੰਘ ਕੇਸਰੀ ਨੇ ਬੋਸਤਾਂ ਦਾ ਸੁਗੰਧ ਅਸਥਾਨ ਨਾਂ ਹੇਠ ਪੰਜਾਬੀ ਕਵਿਤਾ ਵਿੱਚ ਅਨੁਵਾਦ ਕੀਤਾ।" *(ਪੰਨਾ 485)*

ਇਹ ਪੁਸਤਕ ਵੀ ਸਾਨੂੰ ਵੇਖਣ ਨੂੰ ਨਹੀਂ ਮਿਲੀ। ਐਪਰ ਇਸ ਪੁਸਤਕ ਬਾਰੇ ਕੇਸਰੀ ਦੇ ਵਿਚਾਰ ਸਾਨੂੰ ਉਨ੍ਹਾਂ ਦੀ ਪੁਸਤਕ ਪੁਜਾਰੀ ਪ੍ਰਬੋਧ ਜੋ ਨਵੰਬਰ 1911 ਈ: ਨੂੰ ਛਪੀ, ਦੇ ਅੰਤ ਵਿੱਚ ਮਿਲੇ ਇਸ਼ਤਿਹਾਰ ਤੋਂ ਮਿਲਦੇ ਹਨ। ਇਹ ਇਸ਼ਤਿਹਾਰ ਜਿਵੇਂ ਛਪਿਆ ਹੈ, ਇਸ ਪ੍ਰਕਾਰ ਹੈ:

ਸੁਗੰਧਿ ਅਸਥਾਨ

ਫਾਰਸੀ ਦੇ ਪ੍ਰਸਿੱਧ ਕਵੀ ਸ਼ੇਖ ਸਾਅਦੀ ਨੂੰ ਕੌਨ ਨਹੀਂ ਜਾਨਦਾ? ਆਪ ਦੀ ਰਚਿਤ ਗੁਲਿਸਤਾਂ, ਬੋਸਤਾਂ ਹਨ ਕਿ ਇਨ੍ਹਾਂ ਪੁਸਤਕਾਂ ਵਿੱਚ ਕੀ ਕੀ ਗੁਣ ਤੇ ਖਜ਼ਾਨੇ ਭਰੇ ਪਏ ਹਨ। ਪਰ ਸ਼ੋਕ ! ਹੈ ਕਿ ਅਜੇਹੀ ਦੁਰਲਭ ਦਾਤ ਗੁਲਿਸਤਾਂ ਦਾ ਕੁਝ ਕੁ ਹਿੱਸਾ ਖਾਲਸਾ ਟ੍ਰੈਕਟ ਸੋਸਾਇਟੀ ਨੇ ਪੰਜਾਬੀ ਵਿੱਚ ਪਲਟਿਆ ਹੈ। ਬੋਸਤਾਂ ਵੱਲ ਅਜੇ ਕਿਸੇ ਦੀ ਰੁਚੀ ਨਹੀਂ ਫਿਰੀ ਜੋ ਇਸ ਨੂੰ ਵੀ ਪੰਜਾਬੀ ਵਿੱਚ ਪਲਟ ਕੇ ਗੁਰਮੁਖੀ ਪੜ੍ਹੇ ਭਰਾਵਾਂ ਨੂੰ ਇਸ ਦਾਤ ਵਿੱਚੋਂ ਹਿੱਸਾ ਦਿੱਤਾ ਜਾਂਦਾ। ਪ੍ਰਸਿੱਧ ਗਯਾਨੀ ਭਾਈ ਹਜ਼ਾਰਾ ਸਿੰਘ ਜੀ ਨੇ ਬੋਸਤਾਂ ਦਾ ਤਰਜਮਾ ਬ੍ਰਿਜ ਭਾਸ਼ਾ ਜ਼ਬਾਨ ਵਿੱਚ ਕਰਕੇ ਸੰਨ 1891 ਵਿੱਚ ਛਪਵਾਇਆ ਸੀ। ਪਰ ਪੰਜਾਬੀ ਪਾਠਕਾਂ ਦੀ ਅਸਲੀ ਲੋੜ ਪੂਰੀ ਨਹੀਂ ਹੋਈ। ਇਸ ਲਈ ਅਸੀਂ ਇਸ ਕਾਰਜ ਦੇ ਕਰਨ ਵਾਸਤੇ ਉੱਦਮ ਧਾਰਨ ਕੀਤਾ ਹੈ ਨਮੂਨੇ ਮਾਤ੍ਰ ਛੇਵਾਂ ਕਾਂਡ ਛਪ ਕੇ ਤਿਆਰ ਹੈ।" ਇਸ ਤੋਂ ਅੱਗੇ ਪੁਸਤਕ ਦੀ ਕੀਮਤ ਅਤੇ ਮਿਲਣ ਦਾ ਪਤਾ ਲਿਖਿਆ ਹੈ।

ਇਸ ਤੋਂ ਸਪੱਸ਼ਟ ਹੈ ਕਿ ਕੇਸਰੀ ਜੀ ਨੇ ਇਹ ਅਨੁਵਾਦ ਕੀਤਾ ਹੈ, ਪਰ ਪੂਰਾ ਨਹੀਂ।

**ਅਨੂਪਮ ਕਲਗੀ ਬਾਰੇ**

ਕੇਸਰੀ ਜੀ ਦੀ ਇਹ ਇਕ ਲੰਮੀ ਕਵਿਤਾ ਹੈ ਜੋ ਟ੍ਰੈਕਟ ਦੇ ਰੂਪ ਵਿੱਚ ਛਪੀ ਸੀ। ਇਸ ਦੇ ਅਰੰਭ ਵਿੱਚ 'ਬਿਨਯ' ਸਿਰਲੇਖ ਹੇਠ ਕੇਸਰੀ ਜੀ ਨੇ ਲਿਖਿਆ ਹੈ:

"ਅਨੂਪਮ ਕਲਗੀ ਦਾ ਪਹਿਲਾ ਐਡੀਸ਼ਨ ਜਨਵਰੀ ਸੰ: 1914 ਪੋਹ ਸੁਦੀ ਸਪਤਮੀ ਨੂੰ ਸ੍ਰੀ ਗੁਰੂ ਕਲਗੀਧਰ ਮਹਾਰਾਜ ਦੇ ਅਵਤਾਰ ਧਾਰਨ ਦੀ ਖੁਸ਼ੀ ਵਿੱਚ ਡਾਢਾ ਸੋਹਣਾ ਚੋਖੀ ਲਾਗਤ ਨਾਲ ਛਪਵਾ ਕੇ ਮੁਫਤ ਵੰਡਿਆ ਗਿਆ ਸੀ।"

ਇਸ ਕਵਿਤਾ ਦੇ ਦੂਜੇ ਐਡੀਸ਼ਨ ਦੇ ਅੰਤ ਵਿੱਚ ਕੇਸਰੀ ਜੀ ਨੇ ਇਸ ਦੀ ਉਪਮਾ ਵਿੱਚ ਜੋ ਸ਼ਬਦ ਲਿਖੇ ਹਨ, ਇਸ ਪ੍ਰਕਾਰ ਹਨ:

"ਅਨੂਪਮ ਕਲਗੀ ਦੀ ਪੁਰ ਗਜ਼ਬ ਕਵਿਤਾ ਬਾਬਤ ਮੈਂ ਅਪਨੇ ਮੂੰਹੋਂ ਕੀ ਤਾਰੀਫ ਕਰਾਂ?"

ਸਿੱਖਾਂ ਦੀ ਪ੍ਰਸਿੱਧ ਔਰਗਨ ਲਾਇਲ ਗਜ਼ਟ ਉਰਦੂ ਅਖਬਾਰ ਲਾਹੌਰ ਇਸ ਦੇ ਪਹਿਲੇ ਐਡੀਸ਼ਨ ਬਾਬਤ ਇਉਂ ਲਿਖਦਾ ਹੈ:

"ਸ੍ਰੀ ਦਸਮੇਸ਼ ਜੀ ਦੀ ਅਨੂਪਮ ਕਲਗੀ' ਪੰਜਾਬੀ ਕੇ ਮਸ਼ਹੂਰ ਸਾਇਰ ਭਾਈ ਗੁਰਬਖਸ਼ ਸਿੰਘ ਸਾਹਿਬ ਐਡੀਟਰ ਦਿੱਤ ਸਿੰਘ ਮੈਗੇਜ਼ੀਨ ਰੋਪੜ ਹਾਲ ਅਸਿਸਟੈਂਟ ਐਡੀਟਰ ਪਟਿਆਲਾ ਗਜ਼ਟ ਨੇ ਮੁੰਦਜਾ ਬਾਲਾ ਅਨਵਾਨ ਸੇ ਪੰਜਾਬੀ ਮੇ ਏਕ ਨਿਹਾਇਤ ਦਿਲਕਸ਼ ਔਰ ਸ਼ੀਰੀ ਨਜ਼ਮ ਲਿਖੀ ਹੈ ਜਿਸਮੇਂ ਉਨਹੋਂ ਨੇ ਅਪਨੇ ਹਾਦੀਏ ਬਰ ਹੱਕ ਵ ਸਰਵਰਿ ਦੋ ਜਹਾਂ ਦਸਮੇਸ਼ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕੀ ਤਾਜ ਰੂਹਾਨੀਯਤ ਯਾਲੀ ਕਲਗੀ ਕੇ ਮਹਾਮਦ ਇਸ ਤਰਹ ਬਿਆਨ ਕੀਏ ਹੈਂ ਕਿ ਏਕ ਏਕ ਬੰਦ ਪੜ੍ਹ ਕਰ ਦਿਲ ਉਛਲ ਪੜਤਾ ਹੈ। ਸ੍ਰੀ ਦਸਮੇਸ਼ ਜੀ ਕੇ ਸ਼ੈਦਾਈਓਂ ਕੇ ਲੀਏ ਨਾਦਰ ਚੀਜ਼ ਹੈ।"

ਕੇਸਰੀ ਨੇ ਅੱਗੇ ਲਿਖਿਆ ਹੈ:

"ਸੋ ਕ੍ਰਿਪਾਲੂ ਜੀ! ਇਹ ਟ੍ਰੈਕਟ ਪਹਿਲੀ ਵੇਰ 500 ਛਾਪ ਕੇ ਮੁਫਤ ਵੰਡ ਦਿੱਤਾ ਸੀ, ਹੁਣ ਕਈ ਇਕ ਸਜਨਾਂ ਦੀ ਜ਼ੋਰਦਾਰ ਪ੍ਰੇਰਨਾ ਅਨੁਸਾਰ ਦੂਜੀ ਵਾਰ ਛਪ ਕੇ ਤਿਆਰ ਹੈ।"

ਸ਼ਮਸ਼ੇਰ ਸਿੰਘ ਅਸ਼ੋਕ ਨੇ ਆਪਣੇ ਇਕ ਲੇਖ ਜੋ ਖਾਲਸਾ ਪਾਰਲੀਮੈਂਟ ਗਜ਼ਟ ਦੇ ਅਕਤੂਬਰ-ਨਵੰਬਰ 1951 ਅੰਕ ਵਿੱਚ ਦਿੱਤਾ ਗਿਆ, ਇਕ ਕੇਸਰੀ ਜੀ ਦੀ ਪੁਸਤਕ ਅਨੂਪਮ ਕਲਗੀ ਵਿਚੋਂ ਹੇਠ ਲਿਖੀ ਕਵਿਤਾ ਵੰਨਗੀ ਵਜੋਂ ਦਿੱਤੀ ਗਈ ਸੀ।

**ਕਬਿੱਤ**

ਧੌਂਸੇ ਤੇ ਨਗਾਰੇ ਸੀ ਨਿਕਾਰੇ ਤੇਰੇ ਧੌਂਸੇ ਬਾਝ,
ਵੱਜ ਵੱਜ ਵਾਜੇ ਸਾਰੇ ਵਜ ਕੇ ਵਜਾ ਗਏ।
ਸੁੱਤੇ ਪਏ ਭਾਰਤ ਵਰਸ਼ ਲਾ ਥਾਪਨਾਵਾਂ,
ਮਾਰ ਮਾਰ ਥਾਪੀਆਂ ਹਾਂ ! ਸਗਵਾਂ ਸੁਲਾ ਗਏ।
ਜੁੱਧ ਕਰ ਜੰਗ ਕਰ ਖੂਹਣੀਆਂ ਖਪਾ ਗਏ।
ਦੁੰਦਭਿ ਦਮਾਮੇ ਦਸ਼ਮੇ ! ਤੇਰੇ ਧੌਂਸੇ ਬਾਝ,
ਸੁੱਤੇ ਪਏ ਦੇਸ਼ ਨੂੰ ਕੀ ਟੁੰਬ ਕੇ ਜਗਾ ਗਏ।
... ... ... ...
ਕੌਣ ਹੱਥੀਂ ਪੁੱਤਰਾਂ ਨੂੰ ਟੋਰ ਟੋਰ ਜੰਗ ਵਿੱਚ,
ਆਪ ਅੰਗ ਅੰਗ ਤੇ ਨਿਸੰਗ ਸਵਾਦ ਚੱਖਦਾ ?
ਕੌਣ ਏਡੇ ਜ਼ਾਲਮਾਂ ਦੇ ਨਾਲ ਕੱਲਾ ਹਿੱਕ ਡਾਹ,
ਇਕ ਸਿਖ ਤਾਂਈਂ ਜ਼ੋਰ ਦੇਵੇ ਸਵਾ ਲੱਖ ਦਾ।
ਕੌਣ ਆਪਾ ਵਾਰ ਕੇ ਨਿਸਾਰ ਹੁੰਦਾ ਦੇਸ਼ ਉੱਤੇ,
ਰਾਜ ਕਾਜ ਵਿੱਚ ਭੀ ਇਲਾਹੀ ਨੂਰ ਭੱਖਦਾ।
ਤੇਰੇ ਤਿੱਖੇ ਤੀਰ ਬਾਝੋਂ ਤੀਰ ਤੇ ਕਮਾਨ ਵਾਲੇ !
ਤਾਨ ਕੇ ਕਮਾਨ ਸੀ ਜਹਾਨ ਕੌਣ ਰਖਦਾ।

**ਮਨੋਹਰ ਮੰਤ੍ਰ ਬਾਰੇ**

ਇਹ ਪੁਸਤਕ ਕੇਸਰੀ ਜੀ ਦੀ ਉਦੋਂ ਦੀ ਰਚਨਾ ਹੈ ਜਦੋਂ ਉਹ ਰੋਪੜ ਰਹਿ ਕੇ ਦਿੱਤ ਸਿੰਘ ਮੈਗਜ਼ੀਨ ਦੀ ਸੰਪਾਦਨਾ ਕਰਦੇ ਸਨ। ਇਸ ਪੁਸਤਕ ਦੇ ਅੰਤ ਵਿੱਚ ਸੰਤੋਖ ਸਿੰਘ, ਮੈਨੇਜਰ ਖਾਲਸਾ ਬੋਰਡਿੰਗ ਹਾਊਸ, ਰੋਪੜ ਦੀ 'ਸ੍ਰੀ ਮਾਨ ਭਾਈ ਸਾਹਿਬ ਗੁਰਬਖਸ਼ ਸਿੰਘ' ਨੂੰ ਸੰਬੋਧਨ ਕਰਕੇ ਲਿਖੀ ਇਕ ਚਿੱਠੀ ਛਪੀ ਹੈ, ਜਿਸ ਵਿੱਚ ਸੰਤੋਖ ਸਿੰਘ ਨੇ ਇਸ ਪੁਸਤਕ ਬਾਰੇ ਆਪਣੇ ਵਿਚਾਰ ਇਸ ਪ੍ਰਕਾਰ ਪ੍ਰਗਟ ਕੀਤੇ ਹਨ:

"ਆਪ ਦੀ ਰਚਨਾ ਮਨੋਹਰ ਮੰਤ੍ਰ ਇਸਤ੍ਰੀ ਜਾਤੀ ਦੇ ਸੁਧਾਰ ਲਈ ਬੜੀ ਲਾਭਦਾਇਕ ਹੈ, ਅੱਜ-ਕੱਲ ਇਸਤ੍ਰੀ ਪੁਰਸ਼ ਵਿੱਚ ਨਫਾਕ ਦਾ ਖਾਸ ਕਾਰਨ ਜਾਦੂਮੰਤ੍ਰਾਂ ਪਰ

ਇਸਤ੍ਰੀਆਂ ਦਾ ਭਰੋਸਾ ਹੋਣਾ ਹੈ, ਆਪ ਨੇ ਇਸ ਪਹਿਲੂ ਪਰ ਚੰਗੀ ਰੋਸ਼ਨੀ ਪਾਈ ਹੈ।"

ਉਪਰੋਕਤ ਚਿੱਠੀ ਉੱਤੇ 1 ਜੁਲਾਈ 1912 ਮਿਤੀ ਛਪੀ ਹੈ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਮਨੋਹਰ ਮੰਤ੍ਰ ਪੁਸਤਕ ਈ: ਸੰਨ 1912 ਦੇ ਅਰੰਭ ਵਿੱਚ ਛਪੀ ਹੈ।

ਸੰਤੋਖ ਸਿੰਘ ਨੇ ਇਹ ਵੀ ਦੱਸਿਆ ਕਿ ਸਰਦਾਰ ਬਾਲ ਸਿੰਘ ਸੂਬੇਦਾਰ ਮੇਜਰ ਕਲੋਮ ਨੇ ਕੇਸਰੀ ਜੀ ਦੀਆਂ ਸਾਰੀਆਂ ਪੁਸਤਕਾਂ (ਛਾਪਣ-ਸੰਪਾ:) ਦਾ ਖਰਚ ਆਪਣੇ ਜੁੰਮੇ ਲੈ ਲਿਆ ਹੈ। ਇਸ ਪੁਸਤਕ ਦੇ ਅੰਤ ਉੱਤੇ ਕੇਸਰੀ ਜੀ ਦੀ ਪੁਸਤਕ ਦਾ ਵੀ ਇਸ਼ਤਿਹਾਰ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਮਨੋਹਰ ਮੰਤ੍ਰ ਤੋਂ ਪਹਿਲਾਂ ਪੁਜਾਰੀ ਪ੍ਰਬੋਧ ਛਪ ਚੁੱਕੀ ਸੀ।

ਮਨੋਹਰ ਮੰਤ੍ਰ ਇਸਤ੍ਰੀ ਜਾਗ੍ਰਿਤੀ ਨਾਲ ਸੰਬੰਧਿਤ ਹੈ। ਇਸ ਵਿਸ਼ੇ ਕਾਰਨ ਇਹ ਰਚਨਾ ਅਜੋਕੇ ਸਮੇਂ ਲਈ ਵੀ ਸਾਰਥਿਕ ਹੈ। ਰਚਨਾ ਵਿੱਚ ਲਈ ਗਈ ਕਹਾਣੀ ਅਨੁਸਾਰ ਬੁੱਧਵੰਤੀ ਨਾਂ ਦੀ ਇਕ ਇਸਤ੍ਰੀ ਪਾਤਰ ਆਪਣੇ ਪਤੀ ਨੂੰ ਵੱਸ ਕਰਨ ਲਈ ਪੁੱਠੇ ਰਾਹ ਪਈ ਹੋਈ ਪਾਖੰਡੀ ਸਾਧਾਂ ਦੇ ਢਹੇ ਚੜ੍ਹ ਜਾਂਦੀ ਹੈ। ਉਸ ਦੇ ਗਹਿਣੇ ਗੱਟੇ, ਉਸ ਦੀ ਆਬਰੂ, ਪਤੀ ਦਾ ਵਿਸ਼ਵਾਸ਼-ਸਭ ਕੁੱਝ ਜਾਂਦੇ ਰਹਿੰਦੇ ਹਨ। ਰਚਨਾ ਦੇ ਕੇਂਦਰੀ ਪਾਤਰ ਗਿਆਨ ਕੌਰ ਰਾਹੀਂ ਕੁਰਾਹੇ ਪਈ ਉਹ ਇਸਤ੍ਰੀ ਠੀਕ ਰਾਹ ਉੱਤੇ ਆ ਜਾਂਦੀ ਹੈ। ਇਹ ਠੀਕ ਰਾਹ ਹੈ ਗੁਰੂ ਗ੍ਰੰਥ ਸਾਹਿਬ ਵਿੱਚ ਇਸ ਸਬੰਧੀ ਮਿਲਦੀ, ਸਿੱਖਿਆ ਨੂੰ ਧਾਰਨ ਕਰਨਾ। ਪੁਸਤਕ ਦੀ ਕੇਂਦਰੀ ਪਾਤਰ ਗਿਆਨ ਕੌਰ ਉਸ ਇਸਤਰੀ ਨੂੰ ਸਿੱਖੀ ਜੀਵਨ-ਜਾਂਚ ਦੇ ਲੜ ਲਾ ਦਿੰਦੀ ਹੈ।

ਸਿੰਘ ਸਭਾ ਲਹਿਰ ਦਾ ਪੈਂਤੜਾ ਵੀ ਇਹੋ ਰਿਹਾ ਹੈ ਕਿ ਗੁਰੂ ਗ੍ਰੰਥ ਸਾਹਿਬ ਦੀ ਵਿਚਾਰਧਾਰਾ ਉੱਤੇ ਹੀ ਟੇਕ ਰੱਖੀ ਜਾਵੇ। ਕੇਸਰੀ ਜੀ ਨੇ ਇਸ ਰਚਨਾ ਵਿੱਚ ਇਕ ਹੋਰ ਮਹੱਤਵਪੂਰਨ ਨੁਕਤਾ ਵੀ ਉਠਾਇਆ ਹੈ ਕਿ ਇਸਤਰੀਆਂ "ਪਤੀ ਵੱਸ ਕਰਨਾ ਓਹ ਕਯੋਂ ਚਾਹੁੰਦੀਆਂ ਹਨ।" ਇਸ ਨੂੰ ਹੋਰ ਸਪੱਸ਼ਟ ਕਰਦਿਆਂ ਕੇਸਰੀ ਜੀ ਨੇ ਇਸ ਪੁਸਤਕ ਵਿੱਚ ਲਿਖਿਆ ਹੈ:

"ਯੂਰਪ ਵਾਂਗ ਮੁਖਤਯਾਰ ਨਾ ਨਾਰ ਚੰਗੀ, ਰਹੇ ਬਾਦਸ਼ਾਹ ਨਾਲ ਵਜ਼ੀਰ ਵਾਂਗੂੰ। ਖੱਬਾ ਅੰਗ ਹੈ ਪੁਰਸ਼ ਦਾ ਨਾਰ ਉਸਦੀ, ਕਿਹਾ ਏਸਨੂੰ ਅਰਧ ਸਰੀਰ ਵਾਂਗੂੰ। ਬਾਦਸ਼ਾਹ ਦੇ ਵੱਸ ਵਜ਼ੀਰ ਹੋਵੇ, ਨਾਰੀ ਪੁਰਸ਼, ਤੇ ਚੇਲੜਾ ਪੀਰ ਵਾਂਗੂੰ। 'ਵਸੀਕਰਨ ਦਾ' ਹਈ ਖਯਾਲ ਭੈੜਾ, ਖੂਹੇ ਡਿੱਗਣ ਅੰਧ ਵਹੀਰ ਵਾਂਗੂੰ।"

ਇਸ ਪ੍ਰਕਾਰ ਕੇਸਰੀ ਜੀ ਪਤੀ-ਪਤਨੀ ਦੇ ਪਰਸਪਰ ਪੂਰਕ ਸਬੰਧਾਂ ਵਾਲੀ ਅਜੋਕੀ ਸੋਚ ਕੇ ਕਾਫੀ ਨੇੜੇ ਪਹੁੰਚ ਜਾਂਦੇ ਹਨ।

**ਪੰਥ ਜਗਾਵਾ ਬਾਰੇ**

ਪੁਜਾਰੀ ਪ੍ਰਬੋਧ ਦੇ ਅੰਤ ਵਿੱਚ 'ਪੰਥ ਜਗਾਵਾ' ਨਾਂ ਦੀ ਇਕ ਕਵਿਤਾ ਛਪੀ ਹੈ। ਜਾਪਦਾ ਹੈ ਕਿ ਇਸੇ ਕਵਿਤਾ ਨੂੰ ਪੁਸਤਕ ਦਾ ਨਾਂ ਸਮਝ ਕੇ ਕੁਝ ਲੇਖਕਾਂ ਵੱਲੋਂ ਇਸ ਨੂੰ ਕੇਸਰੀ ਜੀ ਦੀਆਂ ਪੁਸਤਕਾਂ ਦੀ ਸੂਚੀ ਵਿੱਚ ਸ਼ਾਮਿਲ ਕਰ ਦਿੱਤਾ ਗਿਆ ਹੈ।

**ਭੁੱਲੜ ਜੱਟ ਬਾਰੇ**

ਇਹ ਪੁਸਤਕ ਜਿਸ ਨੂੰ ਕੇਸਰੀ ਜੀ ਨੇ 'ਪੋਥੀ' ਲਿਖਿਆ ਹੈ, ਸਾਨੂੰ ਨਹੀਂ ਮਿਲ ਸਕੀ ਪਰ ਇਸ ਦਾ ਪੰਨੇ ਦਾ ਇਸ਼ਤਿਹਾਰ ਪੁਜਾਰੀ ਪ੍ਰਬੋਧ ਦੇ ਅਖੀਰ ਵਿੱਚ ਛਪਿਆ ਹੈ। ਇਸ ਵਿੱਚ ਪੁਸਤਕ ਦੇ ਮਿਲਣ ਦਾ ਪਤਾ 'ਪ੍ਰੋਪਰਾਈਟਰ ਦਿੱਤ ਸਿੰਘ ਮੈਗਜ਼ੀਨ ਰੋਪੜ' ਛਪਿਆ ਹੈ, ਜੋ ਕਿ ਕੇਸਰੀ ਜੀ ਦਾ ਹੀ ਹੈ। ਅੱਗੇ ਇਸ ਇਸ਼ਤਿਹਾਰ ਦੀ ਇਬਾਰਤ ਜਿਉਂ ਦੀ ਤਿਉਂ ਦਿੱਤੀ ਜਾਂਦੀ ਹੈ:

ਕਲਗੀਧਰ ਮਹਾਰਾਜ ਦੀ ਅਨੰਦਪੁਰੀ ਸ੍ਰੀ ਅਨੰਦਪੁਰ ਸਾਹਿਬ ਦੇ ਹੋਲੇ ਮਹੱਲੇ ਨੂੰ ਵਡਾ ਭਾਰੀ ਮੇਲਾ ਭਰਦਾ ਹੈ ਜਿਸ ਵਿੱਚ ਪੇਂਡੂ ਲੋਕ ਜਲਸੇ ਕਰਦੇ ਅਤੇ ਗੰਦੇ ਗੀਤ ਗਾਵੰਦੇ ਹਨ। ਇਸ ਪੁਸਤਕ ਵਿੱਚ ਇਨ੍ਹਾਂ ਜਾਹਲ ਲੋਕਾਂ ਦੇ ਗੰਦੇ ਕਰਤੱਵਾਂ ਦਾ ਹੂਬਹੂ ਫੋਟੋ ਖਿੱਚ ਕੇ ਚੰਗੀ ਤਰ੍ਹਾਂ ਓਹਨਾਂ ਨੂੰ ਸਮਝਾਇਆ ਹੈ ਕਿ ਤੁਸੀਂ ਗੁਰੂ ਦੀ ਨਗਰੀ ਵਿੱਚ ਆ ਕੇ ਇਸ ਪ੍ਰਕਾਰ ਗੰਦ-ਮੰਦ ਬੋਲ ਕੇ ਪਾਪ ਦੇ ਭਾਗੀ ਨਾ ਬਣੋ !

ਇਸ ਪੋਥੀ ਵਿੱਚ ਸੁੰਦਰ ਕਵਿਤਾ ਹੋਣ ਤੋਂ ਬਿਨਾਂ ਇਕ ਲੈਕਚਰ ਵੀ ਹੈ, ਪੁਸਤਕ ਦੇ ਅੰਤ ਵਿੱਚ ਦਿਲ ਖਿੱਚਵੇਂ ਬੈਂਤਾਂ ਦ੍ਵਾਰਾ "ਪੰਥ ਜਗਾਵਾ" ਐਸਾ ਮਨਮੋਹਨ ਲਿਖਿਆ ਹੈ ਕਿ ਇਸ ਨੂੰ 'ਹੈਂਡ ਬਿੱਲ ਕਮੇਟੀ' ਨੇ 'ਪੰਜਾਬੀ ਭੂਤਨੇ' ਨਾਮ ਰੱਖ ਕੇ ਇਸ ਦਾ ਹੈਂਡਬਿਲ ਵੀ ਪ੍ਰਕਾਸ਼ਤ ਕਰ ਦਿੱਤਾ। ਪੁਸਤਕ ਡਾਢੀ ਸੁੰਦਰ ਛਪੀ ਹੈ। ਭੇਟਾ.... ਹੈ ਪਰ ਮੈਗੇਜ਼ੀਨ ਦੇ ਗ੍ਰਾਹਕਾਂ ਨੂੰ ਅਤੇ ਇਕੱਠੀ ਖਰੀਦਨ ਵਾਲੇ ਸੱਜਨਾਂ ਨੂੰ 25 ਰੁਪੈ ਸੈਂਕੜੇ ਪਰ ਦਿੱਤੀ ਜਾਵੇਗੀ।

ਚਲਦਾ

----0----

# ਖਾਲਸਾ ਪੰਥ ਦੀ ਸਿਰਜਨਾ ਦਾ ਨਿਸ਼ਾਨਾ ਦਲਿਤ ਕਲਿਆਣ

*ਗੁਰਮੇਲ ਸਿੰਘ ਖਾਲਸਾ ਗਿਆਸਪੁਰਾ*
*9914701469*

ਵਾਹਿਗੁਰੂ ਜੀ ਦੇ ਹੁਕਮ ਨਾਲ਼ ਗੁਰੂ ਨਾਨਕ ਸਾਹਿਬ ਜੀ ਦੀ ਮੱਤ ਦਾ ਪ੍ਰਕਾਸ਼ ਭਾਰਤ ਵਰਸ਼ ਵਿੱਚ ਹੋਇਆ ਹੈ । ਸਿੱਖ ਇਸ ਨੂੰ ਗੁਰਮਤਿ ਆਖਦੇ ਹਨ । ਭਾਰਤ ਵਰਸ਼ ਦਾ ਇੱਕ ਵਿਸ਼ਾਲ ਜਨ ਸਮੂਹ ਦਲਿਤ ਸਮਾਜ ਹਜਾਰਾਂ ਸਾਲਾਂ ਤੋਂ ਦਰੜਿਆ ਜਾ ਰਿਹਾ ਹੈ । ਬਿਪਰ ਮੰਨੂ ਨੇ ਭਾਰਤੀ ਲੋਕਾਂ ਨੂੰ ਮੋਟੇ-ਮੋਟੇ ਚਾਰ ਭਾਗਾਂ ਵਿੱਚ ਵੰਡਿਆ ਹੈ । ਬ੍ਰਾਹਮਣ , ਖੱਤਰੀ , ਵੈਸ਼ ਤੇ ਸ਼ੂਦਰ । ਅੱਗੇ ਇਹਨਾਂ ਦੀਆਂ ਹਜਾਰਾਂ ਸ਼ਾਖਾਵਾਂ ਹਨ । ਸਭ ਤੋਂ ਹੇਠਾਂ ਸ਼ੂਦਰ ਹਨ । ਜਿਹਨਾਂ ਦਾ ਕੰਮ ਹੈ ਸੇਵਾ ਕਰਨੀ । ਕਿਰਤ ਕਰਨੀ । ਇਸ ਕੰਮ ਲਈ ਇਹਨਾ ਦਾ ਨਾਮ ਪੈ ਗਿਆ ਕਮੀਣ । ਨਫਰਤ ਦੇ ਪਾਤਰ ਭੀ ਏਹੀ ਹਨ । ਬਰਾਹਮਣ ਸਭ ਤੋਂ ਉੱਪਰ ਬੈਠਾ ਹੈ । ਅੱਜ ਭੀ ਉਪਰ ਹੀ ਹੈ । ਭਾਰਤ ਵਰਸ਼ ਦੀਆਂ ਸਾਰੀਆਂ ਸੰਵੇਦਨਸ਼ੀਲ ਪਦਵੀਆਂ ਤੇ ਬਰਾਹਮਣ ਬੈਠਾ ਹੈ । ਦੂਸਰੇ ਨੰਬਰ ਤੇ ਹੈ ਖੱਤਰੀ ਜੋ ਕਿ ਬ੍ਰਾਹਮਣ ਦੀ ਰਾਖੀ ਕਰਦਾ ਹੈ ।

ਤੀਜੇ ਨੰਬਰ ਤੇ ਵੈਸ਼ ਹੈ ਜੋ ਕਿ ਬ੍ਰਾਹਮਣ ਖੱਤਰੀ ਲਈ ਧਨ ਦਾ ਪ੍ਰਬੰਧ ਕਰਦਾ ਹੈ । ਆਖਰ ਵਿੱਚ ਸ਼ੂਦ ਹੈ ਜੋਕਿ ਉੱਪਰ ਦੀਆਂ ਤਿੰਨਾ ਜਾਤਾਂ ਲਈ ਖ਼ੂਨ ਪਸੀਨੇ ਦੀ ਕਿਰਤ ਕਰਦਾ ਹੈ ਉੱਪਰਲੀਆਂ ਜਾਤਾਂ ਵਾਲੇ ਇਸ ਕਿਰਤੀ ਨੂੰ ਛੂੰਹਣਾ ਭੀ ਪਾਪ ਸਮਝਦੇ ਹਨ '। ਸ਼ੂਦਰ ਜਿਤਨਾ ਮਰਜੀ ਪੜ੍ਹ ਲਿਖ ਜਾਵੇ ਡਾ ਭੀਮ ਰਾਓ ਅੰਬੇਦਕਰ ਸਾਹਿਬ ਜੀ ਵਰਗਾ ਅਫਸਰ ਭੀ ਲੱਗ ਜਾਵੇ ਫਿਰ ਭੀ ਬ੍ਰਾਹਮਣ ਚਪੜਾਸੀ ਉਸ ਨੂੰ ਨਫਰ ਹੀ ਕਰਦੇ ਹਨ । ਇਹ ਹਾਲਤ ਅੱਜ ਭੀ ਹੈ । ਹੁਣੇ ਹੁਣੇ ਦੀ ਗੱਲ ਹੈ ਬੰਗਾਲ ਹਾਈ ਕੋਰਟ ਦਾ ਇੱਕ ਜੱਜ ਮਿਸਟਰ ਕਰਣਨੰ ਜੋ ਕਿ ਸ਼ੂਦਰ ਹੈ । ਉਸਦੇ ਆਪਣੇ ਬਿਆਨਾਂ ਅਨੁਸਾਰ ' ਸੁਪਰੀਮ ਕੋਰਟ ਜੱਜਾਂ ਦੇ ਬੈਂਚ ਨੇ ਉਸਦਾ ਸਮਾਜਕ ਬਾਈਕਾਟ ਕੀਤਾ ਹੋਇਆ ਹੈ । ਇਸ ਦੀ ਸਿਕਾਇਤ ਉਸਨੇ ਭਾਰਤ ਦੇ ਰਾਸਟਰਪਤੀ ਅਤੇ ਸੁਪਰਮ ਕੋਰਟ ਦੇ ਚੀਫ ਜਸਟਿਸ ਨੂੰ ਕੀਤੀ ਉਸਦੀ ਕਿਸੇ ਨੇ ਵੀ ਨਹੀਂ ਸੁਣੀ । ਉਲਟਾ ਉਸ ਦੀਆਂ ਨਿਆਇਕ ਸ਼ਕਤੀਆਂ ਖੋਹ ਲਈਆਂ ਗੁਰੂ ਨਾਨਕ ਸਾਹਿਬ ਜੀ ਨੇ ਇਸ ਸਮੱਸਿਆ ਨੂੰ ਸਮਝ ਕੇ ਇਹਨਾਂ ਦੀ ਬਾਂਹ ਫੜੀ ਹੈ । ਮੰਨੂ ਸਿਮਰਤੀ ਅਨੁਸਾਰ ਉੱਚੀ ਜਾਤ ਵਿੱਚ ਪੱਕੇ ਹੋਣ ਲਈ ਜਨੇਊ ਸੰਸਕਾਰ ਜਰੂਹੀ ਹੁੰਦਾ ਹੈ । ਗੁਰੂ ਨਾਨਕ ਸਾਹਿਬ ਜੀ ਨੇ ਇਸ ਜਨੇਊ ਸੰਸਕਾਰ ਦਾ ਵਿਰੋਧ ਕੀਤਾ ਸੀ । ਨੀਚਾਂ ਤੋਂ ਭੀ ਨੀਚਾਂ ਨਾਲ ਖੜੇ ਹੋਣ ਦਾ ਐਲਾਨ ਇਹ ਫੁਰਮਾਨ ਜਾਰੀ ਕਰਕੇ ਕੀਤਾ ਸੀ ;-

**ਨੀਚਾ ਅੰਦਰਿ ਨੀਚ ਜਾਤਿ**
**ਨੀਚੀ ਹੂ ਅਤਿ ਨੀਚੁ ॥**
**ਨਾਨਕ ਤਿਨਿ ਕੇ ਸੰਗ ਸਾਥਿ**
**ਵਡਿਆ ਸਿਉ ਕਿਆ ਰੀਸ ॥**
**ਜਿਥੈ ਨੀਚੁ ਸਮਾਲੀਅਨ**
**ਤਿਥੈ ਨਦਰਿ ਤੇਰੀ ਬਖਸ਼ੀਸ਼ ॥15 ॥**

ਗੁਰੂ ਜੀ ਨੇ ਸੰਸਾਰ ਦੇ ਲੋਕਾਂ ਨੂੰ ਇਹ ਸਮਝਾਇਆ ਕਿ ਵਾਹਿਗੁਰ, ਅਲਾਹ ਗਾਡ ਇਕ ਹੈ। ਉਹ ਸਾਡਾ ਸਾਰਿਆਂ ਦਾ ਪਿਤਾ ਹੈ । ਅਸੀਂ ਸਾਰੇ ਉਸਦੇ ਬੱਚੇ ਹਾਂ । ਰੱਬ ਦੇ ਘਰ ਸਭ ਬਰਾਬਰ ਹਨ ।

**' ਨਾਨਕ ਉਤਮ ਨੀਚੁ ਨ ਕੋਇ ' ॥**

ਮੰਨੂਵਾਦੀ ਕਿਲੇ ਦੀ ਨੀਂਹ ਜਾਤਪਾਤ ਉਪਰ ਰੱਖੀ ਹੋਈ ਹੈ । ਬਾਬਾ ਨਾਨਕ ਜੀ ਨੇ ਇਸ ਨੀਂਹ ਤੇ ਹੀ ਭਾਰੀ ਭਰਕਮ ਵਾਰ ਕੀਤਾ ਹੈ ।

ਬਸ ! ਮੰਨੂਵਾਦੀ ਬਾਬੇ ਦੇ ਵਿਰੋਧੀ ਹੋ ਗਏ ਅਤੇ ਬਾਬਰ ਨੂੰ ਫੜਾ ਦਿੱਤਾ ਗਿਆ ਸੀ ਅਤੇ ਬਾਬਰ ਨੇ ਬਾਬੇ ਨਾਨਕ ਨੂੰ

ਜੇਲ੍ਹ ਵਿੱਚ ਬੰਦ ਕਰ ਦਿੱਤਾ ਸੀ । ਪੰਜਵੇਂ ਨਾਨਕ ਨੇ ਦਲਿਤ ਭਗਤਾਂ ਦੀ ਬਾਣੀ ਨੂੰ ਸਤਿਕਾਰ ਸਹਿਤ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸੰਪਾਦਿਤ ਕਰ ਦਿੱਤਾ । ਬਿਪਰ ਸੜ ਭੁੱਜ ਗਿਆ । ਉਹ ਇਕੱਠੇ ਹੋ ਕੇ ਜਹਾਂਗੀਰ ਕੋਲ ਗਏ ਅਤੇ ਬਾਬੇ ਨਾਨਕ ਨੂੰ ਇਸਲਾਮ ਵਿਰੋਧੀ ਹੋਣਾ ਦੱਸਿਆ ਗਿਆ । ਜਹਾਂਗੀਰ ਨੇ ਗੁਰੂ ਅਰਜਨ ਸਾਹਿਬ ਜੀ ਨੂੰ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ । ਵਿਚਲੀ ਗੱਲ ਨਾ ਸਮਝਣ ਕਰਕੇ ਕਈ ਸਿੱਖ ਮੁਸਲਮਾਨਾ ਦੇ ਵਿਰੁੱਧ ਹੋ ਗਏ । ਅਸਲ ਵਿੱਚ ਬਿਪਰ ਨੇ ਹਰ ਵਾਰ ਸਿੱਖਾਂ ਨੂੰ ਦਲਿਤ ਕਲਿਆਣ ਦੇ ਨਿਸ਼ਾਨਾ ਤੋਂ ਭਟਕਾਇਆ ਹੀ ਹੈ । ਗੁਰਹਰਗੋਬਿੰਦ ਸਾਹਿਬ ਜੀ ਨੂੰ ਭੀ ਗੁਆਲੀਅਰ ਦੀ ਜੇਲ੍ਹ ਵਿੱਚ ਬੰਦ ਕਰਵਾ ਦਿੱਤਾ ਸੀ । ਬਾਬੇ ਕਿਆਂ ਨੂੰ ਗੁਰੂ ਕੀ ਨਗਰੀ ਅੰਮ੍ਰਿਤਸਰ ਵਿੱਚ ਹੀ ਵੜਨ ਨਹੀਂ ਦਿੱਤਾ ਗਿਆ । ਗੁਰੂ ਕੇ ਪਹਿਲਾਂ ਕੀਰਤਪੁਰ ਫਿਰ ਆਨੰਦਪੁਰ ਸਾਹਿਬ ਆ ਗਾਏ । ਅੱਜਤੱਕ ਸ੍ਰੀ ਅੰਮ੍ਰਿਤਸਰ ਬਾਬਰ ਕਿਆਂ ਦੇ ਅਧੀਨ ਹੈ । ਜਿਵੇਂ ਮੋਦੀ ਭਾਰਤ ਦਾ ਹਿੰਦੂਕਰਨ ਕਰਨ ਲਈ ਜੁਟਿਆ ਹੈ ਅਤੇ ਔਰੰਗਜ਼ੇਬ ਦੀ ਰੀਸੋ ਰੀਸ ਇਸ ਨੇ ਭੀ ਇਹ ਕੰਮ ਕਸਮੀਰ ਤੋਂ ਸੁਰੂ ਕੀਤਾ ਹੈ ਉਵੇਂ ਹੀ ਔਰੰਗਜ਼ੇਬ ਨੇ ਭੀ ਭਾਰਤ ਦਾ ਇਸਲਾਮੀਕਰਣ ਕਸ਼ਮੀਰ ਤੋਂ ਹੀ ਸੁਰੂ ਕੀਤਾ ਸੀ । ਪੰਡਿਤ ਕਿਰਪਾ ਰਾਮ ਦੀ ਅਗਵਾਈ ਵਿੱਚ ਇੱਕ ਕਸ਼ਮੀਰੀ ਹਿੰਦੂ, ਹਿੰਦੂਆਂ ਦਾ ਝੁੰਡ ਮੱਦਦ ਲਈ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਸ਼ਰਨ ਵਿੱਚ ਆਇਆ ਸੀ । ਗੁਰਮਤਿ ਦੇ ਸਿਧਾਂਤ ਅਨੁਸਾਰ :-

' ਜੋ ਸ਼ਰਨ ਆਏ ਤਿਸ ਕੰਠ ਲਾਏ ' ਅਤੇ ਸਭ ਦੇ ਧਰਮ ਦੀ ਅਜਾਦੀ ਲਈ ਦਿੱਲੀ ਜਾਕੇ ਸ਼ਹੀਦੀ ਦਿੱਤੀ ਸੀ । ਗੁਰੂ ਜੀ ਦਾ ਕੱਟਿਆ ਸ਼ੀਸ਼ ਦੇਖ ਕੇ ਕਸ਼ਮੀਰੀ ਹਿੰਦੂ ਤਾਂ ਦਹਿਲ ਕੇ ਪਹਾੜੀ ਹਿੰਦੂ ਰਾਜਿਆ ਦੀ ਸ਼ਰਨ ਵਿੱਚ ਚਲੇ ਗਏ ਸਨ । ਉਹਨਾ ਨਾਲ ਮਿਲ ਕੇ ਗੁਰੂ ਜੀ ਨਾਲ ਵੈਰ ਵਿੱਢ ਲਿਆ । ਕਾਰਨ ਇਹ ਸੀ :- ਗੁਰੂ ਗੋਬਿੰਦ ਸਿੰਘ ਜੀ ਨੇ ਸਭ ਨੂੰ ਬਰਾਬਰ ਕਰਨ ਲਈ ਬ੍ਰਾਹਮਣ ਖੱਤਰੀ ਵੈਸ਼ ਤੇ ਸ਼ੂਦਰ ਨੂੰ ਇੱਕੋ ਬਾਟੇ ਵਿੱਚੋਂ ਇੱਕ ਦੂਜੇ ਦੀ ਜੂਠ ਪਿਆਈ ਸੀ ਇਸ ਸੰਸਕਾਰ ਨੂੰ ਗੁਰੂ ਜੀ ਨੇ ਅੰਮ੍ਰਿਤ ਸੰਚਾਰ ਕਿਹਾ ਸੀ । ਪਹਾੜੀ ਹਿੰਦੂ ਸ਼ੂਦਰਾਂ ਨਾਲ ਬਰਾਬਰ ਬੈਠ ਕੇ ਅੰਮ੍ਰਿਤ ਨਹੀਂ ਛੱਕਣਾ ਚਾਹੁੰਦੇ ਸਨ । ਇਸ ਲਈ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਵੈਰੀ ਬਣ ਗਏ । ਗੁਰੂ ਜੀ ਨਾਲ ਚਾਰ ਲੜਾਈਆਂ ਲੜੀਆਂ ਹਰ ਵਾਰ ਮੂੰਹ ਦੀ ਖਾਂਦੇ ਰਹੇ । ਅਖੀਰ ਮੁਗਲ ਫੌਜ ਨਾਲ ਲੈ ਕੇ ਗੁਰੂ ਗੋਬਿੰਦ ਸਿੰਘ ਜੀ ਨੂੰ ਅਨੰਦਪੁਰ ਸਾਹਿਬ ਦਾ ਕਿਲਾ ਖਾਲੀ ਕਰਨ ਲਈ ਮਜਬੂਰ ਕਰ ਦਿੱਤਾ ਗਿਆ ਸੀ । ਗੁਰੂ ਜੀ ਨੇ ਆਪਣਾ ਸਰਬੰਸ ਵਾਰ ਦਿੱਤਾ । ਔਰੰਗਜ਼ੇਬ ਜੋਕਿ ਉਸ ਵੇਲੇ ਭਾਰਤ ਦੇ ਦੱਖਣ ਵਿੱਚ ਸੀ ਉਹਨਾਂ ਨਾਲ ਸਿੱਧੀ ਗੱਲਬਾਤ ਕਰਨ ਲਈ ਦੱਖਣ ਵੱਲ ਨੂੰ ਚਾਲੇ ਪਾ ਲਏ। ਗੁਰੂ ਜੀ ਜਦੋਂ ਨਾਦੇੜ ਪਹੁੰਚੇ ਤਾਂ ਖ਼ਬਰ ਮਿਲੀ ਕਿ ਔਰੰਗਜ਼ੇਬ ਚੜ੍ਹਾਈ ਕਰ ਗਿਆ । ਗੁਰੂ ਜੀ ਔਰੰਗਜ਼ੇਬ ਨੂੰ ਸਿੱਧੇ ਤੌਰ ਤੇ ਇਹ ਸਮਝਾਉਣਾ ਚਹੁੰਦੇ ਸਨ ਕਿ ਉਹਨਾਂ ਦਾ ਨਿਸ਼ਾਨਾ ਤਾਂ ਮਨੁਖੀ ਅਧਿਕਾਰਾਂ ਦੀ ਰਾਖੀ ਕਰਨਾ ਹੈ ।

ਲੋਕਾਂ ਨੂੰ ਇਕ ਕਰਕੇ ਇਕ ਰੱਬ ਨਾਲ ਮਿਲਾਉਣਾ ਹੈ । ਸਰਬੱਤ ਦਾ ਭਲਾ ਕਰਨਾ ਹੈ ਪਰ ਬਿਪਰਾਂ ਤੁਹਾਨੂੰ ਝੂਠੀਆਂ ਖ਼ਬਰਾਂ ਦਿੱਤੀਆਂ ਤੇ ਤੁਸੀਂ ਸਾਡੇ ਵਿਰੁੱਧ ਹੋ ਗਏ । ਕੁਦਰਤੀ ਔਰੰਗਜ਼ੇਬ ਨਾਲ ਗੁਰੂ ਜੀ ਦਾ ਮੇਲ ਨਾ ਹੋਇਆ । ਨਾਂਦੇੜ ਵਿਖੇ ਗੁਰੂ ਜੀ ਦਾ ਮੇਲ ਇੱਕ ਬੈਰਾਗੀ ਸਾਧੂ ਮਾਧੋਦਾਸ ਨਾਲ ਹੋ ਗਿਆ । ਗੁਰੂ ਜੀ ਤੇ ਦੋ ਪਠਾਣਾ ਨੇ ਇੱਕ ਮਾਰੂ ਹਮਲਾ ਕੀਤਾ ਸੀ । ਗੁਰੂ ਜੀ ਨੂੰ ਇਹ ਭੀ ਪਤਾ ਸੀ ਕਿ ਉਹਨਾਂ ਨੇ ਇਸ ਸੰਸਾਰ ਨੂੰ ਸਰੀਰਕ ਤੌਰ ਤੇ ਜਲਦੀ ਛੱਡ ਜਾਣਾ ਹੈ । ਇਨ ਗਰੀਬ ਸਿੰਘਨ ਕੋ ਦੀਓ ਪਾਤਿਸਾਹੀ ਵਾਲਾ ਵਾਅਦਾ ਅਜੇ ਬਾਕੀ ਸੀ । ਮਾਧੋਦਾਸ ਬੈਰਾਗੀ ਦੀ ਸ਼ਕਤੀ ਨੂੰ ਪਛਾਣ ਕੇ ਉਸ ਨੂੰ ਗੁਰਮਤਿ ਦੀ ਸਿੱਖਿਆ ਦੇ ਕੇ ਬੈਰਾਗੀਪੁਣੇ ਦਾ ਪਾਖੰਡ ਛੁਡਾਇਆ । ਤਿਆਰ ਕੀਤਾ । ਆਪਣਾ ਬੰਦਾ ਬਣਾ ਕੇ ਨਾਮ ਰੱਖਿਆ ' ਬੰਦਾ ਸਿੰਘ ਬਹਾਦਰ ' । ਹੁਕਮ ਦਿੱਤਾ । ਜ਼ੁਲਮੀ ਮੁਗਲ ਰਾਜ ਦੀ ਜੜ ਪੰਜਾਬ ਵਿੱਚੋਂ ਪੱਟਣੀ ਹੈ । ਖ਼ਾਲਸਾ ਰਾਜ ਦੀ ਸਥਾਪਨਾ ਕਰਨ ਤੋਂ ਬਾਅਦ ਇਹ ਕੰਮ ਜਰੂਰੀ ਕਰਨੇ ਹਨ । ਵੇਹਲੜ ਚੌਧਰੀਆਂ ਦੀਆ ਜ਼ਮੀਨਾ ਤੇ ਜਿਹੜੇ ਖੇਤ ਮਜ਼ਦੂਰ ਖੇਤੀ ਕਰਦੇ ਹਨ ਉਹ ਜ਼ਮੀਨਾਂ ਖੇਤ ਮਜਦੂਰਾਂ ਦੇ ਨਾਮ ਕਰ ਦੇਣੀਆਂ । ਖੇਤ ਮਜ਼ਦੂਰਾਂ ਨੂੰ ਜ਼ਮੀਨ ਦੀ ਮਾਲਕੀ ਦੇ ਹੱਕ ਦੇਣੇ ਹਨ । ਦੂਸਰਾ ਹੁਕਮ । ਜਿਹਨਾਂ ਜਰਨੈਲਾਂ ਦੀ ਸਹਾਇਤਾ ਨਾਲ ਖ਼ਾਲਸਾ ਰਾਜ ਦੀ ਪਰਾਪਤੀ ਕੀਤੀ ਹੋਵੇ ਉਹਨਾਂ ਨੂੰ.ਹੀ ਰਾਜ ਭਾਗ ਸੰਭਾਲ ਦੇਣਾ । ਆਪ ਰਾਜ

ਸਿੰਘਆਸ਼ਨ ਨਾਲ ਚਿੰਮੜਣਾ ਨਹੀਂ । ਇਹ ਕੰਮ ਕਰਕੇ ਆਪ ਨੇ ਆਪਣੇ ਘਰ ਰਿਆਸੀ (ਜੰਮੂ ) ਚਲੇ ਜਾਣਾ । ਆਖਰੀ ਹੁਕਮ ਇਹ ਕੀਤਾ । ਮੁਗਲ ਰਾਜ ਛੇ ਪੀਹੜੀਆਂ ਤੋਂ ਚਲਿਆ ਆ ਰਿਹਾ ਹੈ । ਮੁਗਲਾਂ ਨੇ ਹਰ ਹੀਲ੍ਹਾ ਵਰਤ ਕੇ ਤੁਹਾਡੇ ਤੋਂ ਰਾਜ ਖੋਹਣਾ ਹੈ । ਤੁਸੀਂ ਖ਼ਾਲਸਾ ਪੰਥ ਤੇ ਸੰਕਟ ਆਉਣ ਤੇ ਅਗਵਾਈ ਜਰੂਰ ਕਰਨੀ ਹੈ । ਬੇਸ਼ਕ ਇਸ ਦੀ ਤੁਹਾਨੂੰ ਭਾਰੀ ਕੀਮਤ ਕਿਉਂ ਨਾ ਚੁਕਾਉਣੀ ਪਵੇ !

ਬਾਬਾ ਬੰਦਾ ਸਿੰਘ ਬਹਾਦਰ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮਾ ਦੀ ਹੂ-ਬ-ਹੂ ਤਾਮੀਲ ਕੀਤੀ ਸੀ । ਖ਼ਾਲਸਾ ਰਾਜ ਦੀ ਪਰਾਪਤੀ ਕੀਤੀ । ਵੇਹਲੜ ਚੌਧਰੀਆਂ ਦੀਆਂ ਜ਼ਮੀਨਾਂ ਨੂੰ ਖੇਤ ਮਜ਼ਦੂਰਾਂ ਦੇ ਨਾਮ ਕੀਤਾ । ਫਤਿਹ ਸਿੰਘ ਬਾਜ ਸਿੰਘ ਆਲੀ ਸਿੰਘ ਮਾਲੀ ਸਿੰਘ ਆਦਿ ਨੂੰ ਖ਼ਾਲਸਾ ਰਾਜ ਦੀ ਵਾਗ ਡੋਰ ਸੌਂਪ ਦੇ ਆਪ ਆਪਣੇ ਪਰਿਵਾਰ ਨਾਲ ਰਿਆਸੀ ਚਲੇ ਗਏ ਸਨ । ਇਉਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਗਰੀਬ ਸਿੰਘਾਂ ਨਾਲ ਵਾਅਦਾ :

*ਜਿਨ ਕੀ ਜਾਤ ਆਉਰ ਕੁਲ ਮਾਹੀ ।*
*ਸਿਰਦਾਰੀ ਨ ਭਈ ਕਿਦਾਹੀ ।*
*ਇਨਹੀ ਕੋ ਸਰਦਾਰ ਬਨਾਊ ।*
*ਤਬੈ ਗੋਬਿੰਦ ਸਿੰਘ ਨਾਮ ਕਹਾਊ ॥ ਪੂਰਾ ਕੀਤਾ ॥*

ਖ਼ਾਲਸਾ ਰਾਜ ਤੇ ਸੰਕਟ ਵੇਲੇ ਬਾਬਾ ਬੰਦਾ ਸਿੰਘ ਬਹਾਦਰ ਖ਼ਾਲਸਾ ਫੌਜ ਦੀ ਅਗਵਾਈ ਲਈ ਹਾਜ਼ਰ ਹੋ ਗਿਆ । ਬੇਸ਼ਕ ਇਸ ਦੀ ਭਾਰੀ ਕੀਮਤ ਚੁਕਾਉਣੀ ਪਈ ਕਿਉਂਕਿ ਬਿਪਰਾਂ ਦੀ ਮਦਦ ਨਾਲ ਮੁਗਲ ਫੌਜ ਨੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਫੜਨ ਲਈ ਜਾਲ਼ ਵਿਛਾਇਆ ਹੋਣ ਕਰਕੇ ਗ੍ਰਿਫ਼ਤਾਰ ਕਰ ਲਿਆ ਗਿਆ । ਦਿੱਲੀ ਵਿਚ ਭਾਰੀ ਤਸੀਹੇ ਦਿੱਤੇ ਅਤੇ ਸ਼ਹੀਦ ਕਰ ਦਿੱਤਾ । ਅੱਜ ਜਿਹੜੇ ਜ਼ਮੀਨਾਂ ਦੇ ਮਾਲਕ ਹਨ ਉਹ ਮੁਗਲ ਰਾਜ ਵੇਲੇ ਦੇ ਖੇਤ ਮਜਦੂਰ ਸਨ। ਹੁਣ ਉਹੀ ਖੇਤ ਮਜ਼ਦੂਰ ਮਾਲਕ ਜੱਟ ਬਣਕੇ ਗੁਰੂ ਜੀ ਦੇ ਸਿਧਾਂਤਾਂ ਨੂੰ ਪਿੱਠ ਦੇਈਂ ਬੈਠੇ ਹਨ । ਆਪਣੇ ਅਜੋਕੇ ਖੇਤ ਮਜ਼ਦੂਰਾਂ (ਦਲਿਤਾਂ) ਨੂੰ ਆਪਣੇ ਦੁਸ਼ਮਣ ਬਣਾ ਲਿਆ ਅਤੇ ਜ਼ਮੀਨ ਦੇ ਨਸ਼ੇ ਵਿੱਚ ਅੰਨੇ ਬੋਲ਼ੇ ਹੋ ਕੇ ਮੰਨੂਵਾਦੀ ਬਿਪਰਾਂ ਦੀ ਗੁਲਾਮੀ ਝੱਲ ਰਹੇ ਹਨ । ਬਿਪਰ ਭੀ ਪੂਰਾ ਸ਼ਾਤਰ ਹੈ ਉਹ ਸਮਝਦਾ ਹੈ ਕਿ ਜਿਸ ਦਿਨ ਦਲਿਤ ਅਤੇ ਜੱਟ ਗੁਰੂ ਗ੍ਰੰਥ ਸਾਹਿਬ ਜੀ ਦੇ ਲੱਗ ਕੇ ਸਿੱਖ ਬਣ ਗਏ ਤਾਂ ਮੰਨੂਵਾਦ ਦਾ ਸਫਾਇਆ ਹੋ ਜਾਣਾ ਹੈ । ਇਸ ਲਈ ਇਹ ਹਰੇਕ ਰਾਜ ਕਰਨ ਵਾਲ਼ਿਆਂ ਦੇ ਨਾਲ਼ ਰਹਿ ਕੇ ਸਿੱਖੀ ਤੇ ਵਾਰ ਕਰਦਾ ਆਇਆ ਹੈ । ਗੁਰੂ ਗ੍ਰੰਥ ਸਾਹਿਬ ਜੀ ਤੇ ਵਾਰ ਕਰਦਾ ਆਇਆ ਹੈ । ਮੰਨੂਵਾਦੀਆਂ ਨੂੰ ਸਭ ਤੋਂ ਜਿਆਦਾ ਖਤਰਾ ਗੁਰੂ ਗ੍ਰੰਥ ਸਹਿਬ ਜੀ ਦੇ ਲੜ ਲਗੇ ਪੰਜਾਬੀਆਂ ਤੋਂ ਹੈ ਕਿਉਂਕਿ ਗੁਰੂ ਗ੍ਰੰਥ ਸਾਹਿਬ ਗੁਰਮੁਖੀ ਲਿੱਪੀ ਅਤੇ ਪੰਜਾਬੀ ਬੋਲੀ ਵਿੱਚ ਹੈ । ਪਹਿਲਾਂ ਬਿਪਰ ਨੇ ਦਲਿਤ ਭਗਤਾਂ ਦੀ ਬਾਣੀ ਤੇ ਵਾਰ ਕੀਤਾ । ਭਗਤਾਂ ਦੀ ਬਾਣੀ ਤੇ ਗੁਰੂਆਂ ਦੀ ਬਾਣੀ ਤੇ ਸੰਕੇ ਪੈਦਾ ਕੀਤੇ । ਰਵਿਦਾਸੀਆਂ ਦੇ ਦਿਮਾਗ ਵਿੱਚ ਇਹ ਪਾਇਆ ਗਿਆ ਕਿ ਰਵਿਦਾਸ ਜੀ ਤਾਂ ਪੂਰੇ ਗੁਰੂ ਹਨ । ਇਹ ਸਿੱਖ ਉਹਨਾਂ ਨੂੰ ਭਗਤ ਹੀ ਕਹੀ ਜਾਂਦੇ ਹਨ । ਇਸ ਪਰਚਾਰ ਨਾਲ ਮੰਨੂਵਾਦੀਆਂ ਦੇ ਇਕ ਪੰਥ ਦੋ ਕਾਜ ਸਰਦੇ ਹਨ । ਪਹਲਾ ਕਾਜ ਗੁਰੂ ਗ੍ਰੰਥ ਸਹਿਬ ਜੀ ਦੀ ਪ੍ਰਮਾਣਿਕਤਾ ਤੇ ਸ਼ੰਕਾ ਪੈਦਾ ਹੁੰਦੀ ਹੈ ਕਿਉਂਕਿ ਗੁਰੂ ਗ੍ਰੰਥ ਸਹਿਬ ਜੀ ਵਿੱਚ ਰਵਿਦਾਸ ਜੀ ਨੂੰ ' ਭਗਤ ਰਵਿਦਾਸ ਜੀ ' ਹੀ ਲਿਖਿਆ ਹੈ । ਦੂਜਾ ਕਾਜ ਦਲਿਤ ਗੁਰੂ ਗ੍ਰੰਥ ਸਾਹਿਬ ਜੀ ਨਾਲੋਂ ਟੁੱਟਦੇ ਹਨ । ਪਾੜੋ ਅਤੇ ਰਾਜ ਕਰੋ ਦੀ ਨੀਤੀ ਵਿੱਚ ਸਹਾਈ ਹੁੰਦੇ ਹਨ । ਇਸ ਪਰਚਾਰ ਨਾਲ ਨਵਾਂ ਗਰੰਥ ਤਿਆਰ ਹੋ ਗਿਆ । ਜੈਕਾਰਾ ਬਦਲ ਗਿਆ ' ਜੋ ਬੋਲੇ ਸੋ ਨਿਰਭੈ ' ਹੋ ਗਿਆ । ਨਿਸ਼ਾਨ ਖੰਡੇ ਤੋਂ ਸੋਹੰ ਹੋ ਗਿਆ । ਮਸਲਾ ਇਥੋਂ ਤੱਕ ਭਖਾਇਆ ਗਿਆ ਬੱਲਾਂ ਵਾਲੈ ਸਾਧ ਦੀ ਬਲੀ ਲਈ ਗਈ । ਦੋਸ਼ੀ ਸਿੱਖਾਂ ਨੂੰ ਪ੍ਰਚਾਰਿਆ ਗਿਆ । ਸਿੱਖਾਂ ਦੀਆਂ ਜਾਇਦਾਦਾਂ ਦੀ ਭੰਨ ਤੋੜ ਕਰਵਾਈ ਗਈ । ਸਰਕਾਰ ਨੇ ਹੁਲੜ ਮਚਾਉਣ ਦੀ ਖੁੱਲ ਦਿੱਤੀ ਗਈ ਤਾਂਕਿ ਰਵਿਦਾਸੀਏ ਨਫਰਤ ਦੇ ਪਾਤਰ ਬਣ ਜਾਣ ਅਤੇ ਇਹ ਸਿੱਖਾਂ ਨਾਲ ਰਲ਼ਣ ਦੀ ਸੋਚ ਭੀ ਨਾ ਸਕਣ । ਹੁਣ ਇਹਨਾਂ ਇਕ ਹੋਰ ਭਰਵਾਂ ਹਮਲਾ ਕੀਤਾ ਹੋਇਆ ਹੈ । ਪਹਿਲਾਂ ਤਾਂ ਗੁਰੂਆਂ ਭਗਤਾਂ ਨੂੰ ਜਾਤਾਂ ਵਿੱਚ ਵੰਡਿਆ ਜਿਵੇਂ ਕਿ ਖੱਤਰੀਆਂ ਦਾ ਗੁਰੂ ਗੁਰੂ ਨਾਨਕ ਸਾਹਿਬ ਨੂੰ

ਸ਼ਹਿਰੀ ਗੁਰੂ , ਰਵਿਦਾਸੀਆਂ ਦਾ ਗੁਰੂ ਰਵਿਦਰ ਭਗਤ ਅਤੇ ਪੇਂਡੂ ਜੱਟਾਂ ਦਾ ਗੁਰੂ ਗੋਬਿੰਦ ਸਿੰਘ ਜੀ ।ਹੁਣ ਭੀ ਇਹ ਆਪੋ ਆਪਣੇ ਗੁਰੂਆਂ ਦੇ ਜਨਮ ਦਿਹਾੜੇ ਆਪੋ ਆਪਣੇ ਗੁਰੂਆਂ ਤੇ ਨਾਮ ਤੇ ਵੱਧ ਤੋਂ ਨਗਰ ਕੀਰਤਨਾਂ ਤੇ ਜ਼ੋਰ ਲਗਾਉਂਦੇ ਹਨ ।ਜੱਟਾਂ ਵਿਚ ਲਗਾਤਾਰ ਪ੍ਰਚਾਰ ਕੀਤਾ ਜਿ ਰਿਹਾ ਹੈ " ਜੱਟਾਂ ਦਾ ਗੁਰੂ ਗੋਬਿੰਦ ਸਿੰਘ ਹੈ ਉਹਨਾਂ ਦਾ ਰਚਿਆ ਇਕ ਗਰੰਥ ਹੈ ਜਿਸ ਦਾ ਨਾਮ 'ਦਸਮ ਗ੍ਰੰਥ ' ਹੈ । ਇਹ ਸਿੱਖ ਦਸਮ ਗ੍ਰੰਥ ਦੀ ਬਾਣੀ ਨੂੰ ਗੁਰਬਾਣੀ ਹੀ ਨਹੀਂ ਮੰਨਦੇ । ਮਸਲਾ ਮਘਦਾ ਮਘਦਾ ਅੱਜ ਇੱਕ ਭਾਂਬੜ ਬਣ ਗਿਆਂ ਹੈ ।

ਨਿਰੋਲ ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਚਾਰਕਾਂ ਨੂੰ ਮਾਰਨ ਦੀਆਂ ਸਿੱਧੀਆਂ ਧਮਕੀਆਂ ਮਿਲ ਰਹੀਆਂ ਹਨ। ਇੱਕ ਪ੍ਰੈਚਾਰਿਕ ਦੀ ਬਲੀ ਭੀ ਲੈ ਲਈ ਗਈ ਪਰ ਵਾਹਿਗੁਰੂ ਜੀ ਦੀ ਰਜ਼ਾ ਅਨੁਸਾਰ ਜਿਸਨੂੰ ਬਿਪਰਾਂ ਨੇ ਮਰਵਾਉਣਾ ਸੀ ਉਹਨਾਂ ਦੀ ਥਾਂ ਕਿਸੇ ਹੋਰ ਦੀ ਬਲੀ ਲਈ ਗਈ । ਜਿਹਨਾਂ ਨੂੰ ਮਾਰਨਾ ਸੀ ਉਹਨਾਂ ਪਿੱਛੇ ਅੱਜ ਵੀ ਹੱਥ ਧੋ ਕੇ ਪਿੱਛੇ ਪਾਏ ਹਨ। ਭਾਈ ਰਣਜੀਤ ਸਿੰਘ ਢੰਡਰੀਆ ਵਾਲੇ ਨਿਰੋਲ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਚਾਰ ਕਰਦੇ ਹਨ ਇਸਲਈ ਉਹ ਬਿਪਰਾਂ ਦੇ ਅੱਖ ਤਿਣ ਹੈ। ਗੁਰਮਤਿ ਦਾ ਨਿਸ਼ਾਨਾ ਹੈ :- ਦੁਨੀਆ ਦੇ ਸਭ ਲੋਕਾਂ ਨੂੰ ਇਹ ਸਮਝਾਉਣਾ ਕਿ ਅਸੀਂ ਸਾਰੇ ਇਕ ਅਲਾਹ ਵਾਹਿਗੁਰੂ ਪ੍ਰਭੂ ਦੇ ਬੱਚੇ ਹਾਂ। ਸਭ ਬਰਾਬਰ ਹਾਂ । ਮਨੁੱਖਾਂ ਵਿੱਚ ਮਨੁੱਖਤਾ ਲਿਆ ਕੇ ਉਸ ਬੇਅੰਤ ਵਾਹਿਗੁਰੂ ਨਾਲ ਮਿਲਾਉਣਾ । ਬੇਅੰਤ ਪ੍ਰਭੂ ਵਿੱਚ ਸਮਾਉਣ ਲਈ ਮਨੁੱਖੀ ਹਿਰਦੇ ਨੂੰ ਨਿਰਮਲ ਕਰਨਾ ਤਾਂਕਿ ਮਨੁੱਖੀ ਹਿਰਦਾ ਵਾਹਿਗੁਰੂ ਵਿੱਚ ਇਸ ਤਰਾਂ ਸਮਾ ਜਾਏ ਜਿਵੇਂ ਨਿਰਮਲ ਪਾਣੀ ਵਿੱਚ ਨਿਰਮਲ ਪਾਣੀ ਸਮਾ ਜਾਂਦਾ ਹੈ ।

ਮਨੁੱਖੀ ਮਨ ਵਿੱਚ ਬਹੁਤ ਕੁੱਝ ਭਰਿਆ ਪਿਆ ਹੁੰਦਾ ਹੈ ।ਚੰਗੀ ਮੱਤ ਤੇ ਮੰਦੀ ਮੱਤ ਦਾ ਮਿਲਗੋਭਾ ਹੁੰਦਾ ਹੈ ।ਮੰਦ ਮੱਤ ਨੂੰ ਕੱਢਦੇ ਜਾਣਾ ਹੈ ਕੱਢਦੇ ਜਾਣਾ ਹੈ ਉਦੋਂ ਤੱਕ ਕੱਢਦੇ ਜਾਣਾ ਹੈ ਜਦ ਤੱਕ ਨਿਰੋਲ ਚੰਗੀ ਮੱਤ ਦੀ ਸੁਗੰਧ ਆਪੇ ਬਾਹਰ ਨਾ ਫੁੱਟਣ ਲੱਗ ਪਵੇ ।ਇਸ ਹਾਲਤ ਵਿੱਚ ਹੀ ਮਨੁੱਮ ਸਭ ਦੇ ਭਲੇ ਦੇ ਸਮਰੱਥ ਹੋ ਸਕਦਾ ਹੈ । ਗਲਤ ਅਨਸਰਾਂ ਨੂੰ ਸੁਧਾਰਨਾ ਉਹਨਾਂ ਦਾ ਭਲਾ ਕਰਨਾ ਹੈ ਗਲਤ ਅਨਸਰਾਂ ਨੂੰ ਸਮਝਾਉਣ ਤੇ ਭੀ ਨਾ ਸਮਝਣ ਤਾਂ ਉਹਨਾਂ ਨਾਲ ਯੁੱਧ ਕਰਨਾ ਜਰੂਰੀ ਹੋ ਜਾਂਦਾ ਹੈ ਤਾਂਕਿ ਉਹ ਲੋਕਾਂ ਦਾ ਹੋਰ ਨਕਸਾਨ ਨਾ ਕਰੇ ।ਮੰਨੂਵਾਦੀ ਨੀਤੀ ਇਸ ਦਾ ਉਲਟ ਹੈ। ਉਹਨਾਂ ਦਾ ਨਿਸ਼ਾਨਾ ਹੈ ਲੋਕਾਂ ਨੂੰ ਉਚਿਆਂ ਨੀਵਿਆਂ ਵਿੱਚ ਵੰਡ ਕੇ ਧਰਤੀ ਦੇ ਸਾਰੇ ਸੁੱਖ ਸਾਧਨ ਆਪਣੇ ਲਈ ਰਾਖਵੇਂ ਕਰਨੇ ।ਮੰਨੂ ਵਾਦੀਆ ਨੂੰ ਪੂਰਨ ਸੋਝੀ ਹੈ ਕਿ ਗੁਰੂ ਨਾਨਕ ਸਾਹਿਬ ਜੀ ਦੀ ਮੱਤ ਸਭ ਤੋਂ ਉਪਰ ਹੈ । ਉਹ ਸਿੱਖਾਂ ਦੀਂ ਚੜ੍ਹਦੀ ਕਲਾ ਤੋਂ ਸੜਦਾ ਭੁੱਜਦਾ ਰਹਿੰਦਾ ਹੈ । ਉਹ ਗੁਰਮਤਿ ਦੇ ਗੁਣਾ ਲੋਚਦਾ ਜਰੂਰ ਹੈ ਪਰ ਆਪਣੇ ਅਹੰ ਵਿਚ ਸੜਦਾ ਰਹਿੰਦਾ ਹੈ । ਪਰ ਆਪਣੇ ਮੰਦੇ ਭਾਗਾਂ ਕਰਕੇ ਕੁਝ ਨਹੀਂ ਕਰ ਸਕਦੇ । ਗੁਰੂ ਜੀ ਨੇ ਫੁਰਮਾਇਆ :-

**ਉਇ ਲੋਚਨਿ ਉਨਾ ਗੁਣਾ ਨੋ ਉਇ ਅਹੰਕਾਰ ਸੜੰਦੇ । ਓਇ ਵਿਚਾਰੇ ਕਿਆ ਕਰਹਿ ਜਾ ਭਾਗ ਧੁਰਿ ਮੰਦੇ ॥ 306 ॥**

ਮੰਨੂਵਾਦੀਆਂ ਦਾ ਤਾਂ ਇਕੋ ਨਿਸ਼ਾਨਾ ਹੈ ਲੋਕਾਂ ਨੂੰ ਪਖੰਡਾਂ ਵਿੱਚ ਉਲਝਾ ਕੇ ਰੱਖਣਾ ਮਨੁੱਖਾਂ ਨੂੰ ਜਾਤ ਪਾਤ ਵਿੱਚ ਵੰਡ ਕੇ ਆਪ ਐਸ਼ ਕਰਨੀ ਕਈ ਸਦੀਆਂ ਤੋਂ ਇਹ ਏਵੇਂ ਕਰਦੇ ਆ ਰਹੇ ਹਨ । ਦਲਿਤਾਂ ਨੂੰ ਇਹ ਲਗਾਤਾਰ ਦਰੜਦੇ ਆ ਰਹੇ ਹਨ । ਭਾਰਤ ਵਰਸ਼ ਵਿੱਚ ਇਹ ਮੁਢਲਾ ਜ਼ੁਲਮ ਹੈ ।ਜ਼ੁਲਮ ਦਾ ਨਾਸ਼ ਕਰਨ ਲਈ ਇਹਨਾਂ ਦਲਿਤਾਂ ਤੇ ਹੋ ਰਹੇ ਜ਼ੁਲਮ ਦੇ ਨਾਸ਼ ਨੂੰ ਪਹਿਲ ਦੇਣੀ ਜਰੂਰੀ ਹੈ। ਇਸੇ ਲਈ ਗੁਰੂ ਨਾਨਕ ਸਾਹਿਬ ਜੀ ਨੇ ਦਲਿਤ ਕਲਿਆਣ ਦੇ ਨਿਸ਼ਾਨੇ ਨੂੰ ਸਭ ਤੋਂ ਮੂਹਰੇ ਰੱਖਿਆ ਹੈ । ਮੰਨੂਵਾਦੀ ਸਿੱਖਾਂ ਨੂੰ ਇਸ ਨਿਸ਼ਾਨੇ ਤੋਂ ਭਟਕਾਉਂਦੇ ਆ ਰਹੇ ਹਨ ਸਿੱਖਾਂ ਨੂੰ ਮੁਸਲਮਾਨਾ ਦੇ ਦੁਸ਼ਮਣ ਬਣਾਉਣ ਲਈ ਜੁਟੇ ਰਹਿੰਦੇ ਹਨ। ਇਹ ਨੀਤੀ ਅੱਜ ਤੱਕ ਚਲੀ ਆ ਰਹੀ ਹੈ। ਕੁਰਾਨ ਸ਼ਰੀਫ ਗੁਰੂ ਗ੍ਰੰਥ ਸਾਹਿਬ ਜੀ ਦੇ ਜਿਆਦਾ ਨੇੜੇ ਹੈ । ਕੁਰਾਨ ਵਾਲੇ ਭੀ ਅਲਾਹ ਦਾ ਰਾਜ ਚਾਹੁੰਦੇ ਹਨ, ਤੇ ਗੁਰੂ ਗ੍ਰੰਥ ਸਾਹਿਬ ਵਾਲੇ ਭੀ ਅਲਾਹ ਪ੍ਰਭੂ ਵਾਹਿਗੁਰੂ ਦਾ ਰਾਜ ਚਾਹੁਦੇ ਹਨ। ਰੱਬ ਸਾਡਾ ਸਾਰਿਆਂ ਦਾ ਪਿਤਾ ਹੈ

*ਬਾਕੀ ਸਫਾ 23 'ਤੇ*

# ਮਨ ਤਨ ਭਏ ਅਰੋਗਾ

ਇਕਵਾਕ ਸਿੰਘ ਪੱਟੀ
98150-24920

ਸਰੀਰਿਕ ਤੰਦਰੁਸਤੀ ਕਿਸ ਨੂੰ ਚੰਗੀ ਨਹੀਂ ਲੱਗਦੀ? ਇਹੀ ਕਾਰਣ ਹੈ ਕਿ ਅਸੀਂ ਖਾਣ-ਪੀਣ ਅਤੇ ਆਪਣੀ ਸਿਹਤ ਪ੍ਰਤੀ ਹਮੇਸ਼ਾਂ ਚਿੰਤਤ ਤਾਂ ਰਹਿੰਦੇ ਹੀ ਹਾਂ ਉਸਦੇ ਨਾਲ ਹੀ ਸਾਡੀ ਇਹ ਕੋਸ਼ਿਸ਼ ਹੁੰਦੀ ਹੈ ਕਿ ਸਰੀਰਿਕ ਤੰਦਰੁਸਤੀ ਨੂੰ ਪਹਿਲ ਦਿੱਤੀ ਜਾਵੇ ਤਾਂ ਕਿ ਕਿਸੇ ਵੀ ਤਰ੍ਹਾਂ ਦੇ ਡਾਕਟਰੀ ਇਲਾਜ, ਕੌੜੀਆਂ ਦਵਾਈਆਂ ਤੋਂ ਸਾਡਾ ਬਚਾਅ ਹੋ ਸਕੇ।

ਭਾਵੇਂ ਕਿ ਸਿਹਤ ਸਬੰਧੀ ਕਾਫੀ ਜਾਗਰੂਕਤਾ ਅਜੋਕੇ ਦੌਰ ਵਿੱਚ ਪੈਦਾ ਹੋ ਚੁੱਕੀ ਹੈ, ਪਰ ਬਾਵਜੂਦ ਇਸਦੇ ਬਹੁਗਿਣਤੀ ਵਿੱਚ ਅਸੀਂ ਆਪਣੀ ਸਿਹਤ ਪ੍ਰਤੀ ਸੰਜੀਦਾ ਅਤੇ ਗੰਭੀਰ ਨਹੀਂ ਹੁੰਦੇ ਜਿਸ ਕਰਕੇ ਕਈ ਕਿਸਮ ਦੀਆਂ ਛੋਟੀਆਂ ਜਾਂ ਵੱਡੀਆਂ ਬਿਮਾਰੀਆਂ ਨਾਲ ਪੀੜ੍ਹਿਤ ਰਹਿੰਦੇ ਹਾਂ ਅਤੇ ਸ਼ਾਇਦ ਹੀ ਕੋਈ ਪਰਿਵਾਰ/ਘਰ ਐਸਾ ਹੋਵੇ ਜਿਸ ਵਿੱਚ ਔਸਤਨ ਇੱਕ ਜਾਂ ਇੱਕ ਤੋਂ ਵੱਧ ਮਰੀਜ਼ (ਕਿਸੇ ਨਾ ਕਿਸੇ ਬਿਮਾਰੀ ਤੋਂ ਪੀੜ੍ਹਿਤ) ਨਾ ਹੋਣ। ਸਿਹਤ ਪ੍ਰਤੀ ਲਾਪਰਵਾਹ ਹੋਣਾ ਇੱਕ ਬੜਾ ਹੀ ਗੰਭੀਰ ਮਸਲਾ ਹੈ, ਪਰ ਅਸੀਂ ਇਸ ਪਾਸੇ ਧਿਆਨ ਉਦੋਂ ਹੀ ਦਿੰਦੇ ਹਾਂ, ਜਦੋਂ ਤਕਲੀਫ ਹੱਦ ਤੋਂ ਵੱਧ ਜਾਂਦੀ ਹੈ।

ਗੱਲ ਕੇਵਲ ਸਾਇੰਸ (ਵਿਗਿਆਨ) ਦੀ ਹੀ ਨਹੀਂ, ਬਲਕਿ ਧਰਮ ਗ੍ਰੰਥਾਂ ਰਾਹੀਂ ਵੀ ਮਨੁੱਖ ਨੂੰ ਚੰਗੀ ਸਿਹਤ, ਚੰਗਾ ਅਤੇ ਤੰਦਰੁਸਤ ਜੀਵਨ ਜਿਊਣ ਲਈ ਪ੍ਰੇਰਨਾ ਦਿੱਤੀ ਗਈ ਹੈ। ਜੇਕਰ ਡਾਕਟਰੀ ਵਿਗਿਆਨ ਇਹ ਗੱਲ ਅੱਜ ਲੋਕਾਈ ਨੂੰ ਸਮਝਾ ਰਿਹਾ ਹੈ ਕਿ, 'ਸੂਰਜ ਨਿਕਲਣ ਤੋਂ ਪਹਿਲਾਂ ਉੱਠਣਾ ਅਤੇ ਇਸ਼ਨਾਨ ਕਰਨਾ ਸਰੀਰ ਨੂੰ ਅਰੋਗ ਰੱਖਣ ਲਈ ਸੱਭ ਤੋਂ ਵੱਧ ਲਾਭਕਾਰੀ ਹੈ' ਤਾਂ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਵਿੱਚ ਵੀ ਸਿਹਤ ਅਤੇ ਸਫਾਈ ਪ੍ਰਤੀ ਮਨੁੱਖ ਨੂੰ ਸੁਚੇਤ ਕਰਦਿਆਂ ਸਮਝਾਇਆ ਗਿਆ ਹੈ ਕਿ, 'ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥ ਉਦਮੁ ਕਰੇ ਭਲਕੇ ਪਰਭਾਤੀ ਇਸ਼ਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥' ਅਤੇ ਇਸ ਤਰ੍ਹਾਂ ਗੁਰੂ ਸਾਹਿਬ ਨੇ ਸਰੀਰਕ ਅਰੋਗਤਾ ਦੇ ਨਾਲ ਮਨ ਦੀ ਅਰੋਗਤਾ ਬਾਰੇ ਵੀ ਸੁਚੇਤ ਕਰ ਦਿੱਤਾ ਕਿ ਪ੍ਰਭੂ ਭਗਤੀ (ਮਨ ਦੇ ਟਿਕਾਅ) ਲਈ ਵੀ ਇਹ ਸਮਾਂ ਸਭ ਤੋਂ ਉੱਤਮ ਹੈ। ਇਸ ਤੋਂ ਇਲਾਵਾ ਗੁਰਬਾਣੀ ਵਿੱਚ ਤਨ ਅਤੇ ਮਨ ਦੋਹਾਂ ਨੂੰ ਸਵੱਸਥ ਰੱਖਣ ਲਈ ਕਈ ਉਦਾਹਰਣਾਂ ਮਿਲਦੀਆਂ ਹਨ। ਮਨੁੱਖ ਨੇ ਕਿਸ ਤਰ੍ਹਾਂ ਦਾ ਖਾਣਾ ਹੈ? ਕਿਸ ਤਰ੍ਹਾਂ ਦੀ ਪਹਿਨਣਾ ਹੈ? ਕਿਸ ਤਰ੍ਹਾਂ ਨਾਲ ਤਨ ਅਤੇ ਮਨ ਦੀ ਸਫਾਈ ਰੱਖਣੀ ਹੈ ਅਤੇ ਕਿਵੇਂ ਇੱਕ ਸਚਿਆਰਾ ਜੀਵਣ ਜਿਊਣਾ ਹੈ? ਜੇਹਾ ਕਿ:

ਕਰਿ ਇਸਨਾਨੁ ਸਿਮਰਿ ਪ੍ਰਭੁ ਅਪਨਾ
ਮਨ ਤਨ ਭਏ ਅਰੋਗਾ॥ (611)

ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥
*(16)*

ਬਾਬਾ ਹੋਰ ਪੈਨਣੁ ਖੁਸੀ ਖੁਆਰੁ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥
*(16)*

ਉਥੇ ਸਰੀਰ ਲਈ ਹਾਨੀਕਾਰਕ ਨਸ਼ਿਆਂ ਤੋਂ ਵੀ ਸਖਤੀ ਨਾਲ ਮਨਾਹੀ ਕੀਤੀ ਗਈ, 'ਇਤੁ ਮਦਿ ਪੀਤੈ ਨਾਨਕਾ ਬਹੁਤੇ ਖਟੀਅਹਿ ਬਿਕਾਰ'॥ (553)

ਮਨੁੱਖ ਆਪਣੀ ਆਦਤ ਅਨੁਸਾਰ ਸਿਹਤ ਦੀ ਪਰਵਾਹ ਨਾ ਕਰਦਿਆਂ ਹੋਇਆਂ ਕਿਸੇ ਨਾ ਕਿਸੇ ਰੂਪ ਵਿੱਚ ਸਰੀਰ/ਸਿਹਤ ਲਈ ਹਾਨੀਕਾਰਕ ਪਦਾਰਥਾਂ ਦਾ ਸੇਵਣ ਕਰਦਾ ਹੀ ਰਹਿੰਦਾ ਹੈ ਅਤੇ ਇਸੇ ਕਰਕੇ ਮਨੁੱਖਤਾ ਵਿੱਚ ਜਾਗ੍ਰਿਤੀ ਪੈਦਾ ਕਰਨ ਹਿੱਤ ਸਾਲ ਵਿੱਚ ਇੱਕ ਵਾਰ ਵਿਸ਼ਵ ਪੱਧਰ ਤੇ ਮਨੁੱਖਤਾ ਤੋਂ ਆਪਣੀ ਸਿਹਤ ਪ੍ਰਤੀ ਸੁਚੇਤ ਕਰਨ ਲਈ ਹਰ ਸਾਲ 7

ਅਪ੍ਰੈਲ ਨੂੰ 'ਵਿਸ਼ਵ ਸਿਹਤ ਦਿਵਸ' ਵਜੋਂ ਮਨਾਇਆ ਜਾ ਰਿਹਾ ਹੈ। ਇਸ ਸਬੰਧੀ ਸੰਨ 1948 ਵਿੱਚ ਪਹਿਲੀ ਵਿਸ਼ਵ ਸਿਹਤ ਸਭਾ ਦੀ ਮੀਟਿੰਗ ਬੁਲਾਈ ਗਈ ਸੀ, ਜਿਸ ਵਿੱਚ ਇਹ ਫੈਸਲਾ ਕੀਤਾ ਗਿਆ ਕਿ ਹਰ ਸਾਲ 7 ਅਪ੍ਰੈਲ ਨੂੰ ਦੇਸ਼ ਦੁਨੀਆ ਵਿੱਚ ਇਹ ਦਿਨ 'ਵਿਸ਼ਵ ਸਿਹਤ ਦਿਵਸ' ਵਜੋਂ ਮਨਾਇਆ ਜਾਇਆ ਕਰੇਗਾ ਅਤੇ 1950 ਤੋਂ ਇਸਦੀ ਅਮਲੀ ਰੂਪ ਵਿੱਚ ਸ਼ੁਰੂਆਤ ਕੀਤੀ ਗਈ। ਇਸ ਸਬੰਧੀ ਲੋਕਾਈ ਵਿੱਚ ਜਾਗਰੂਕਤਾ ਪੈਦਾ ਕਰਨ ਲਈ ਸੈਮੀਨਾਰ, ਗੋਸ਼ਟੀਆਂ, ਨਾਟਕ, ਨੁਕੜ ਨਾਟਕ ਸਮੇਤ ਹਰ ਉਹ ਢੰਗ ਵਰਤੇ ਜਾਇਆ ਕਰਨਗੇ ਜਿਸ ਨਾਲ ਇਹ ਸੁਨੇਹਾ ਲੋਕਾਂ ਤੱਕ ਪਹੁੰਚ ਸਕੇ। ਇਸ ਦਾ ਇਹ ਮਾਟੋ/ਨਾਅਰਾ (ਸਲੋਗਨ) ਹੈ ਕਿ 'ਤੰਦਰੁਸਤੀ ਜੀਵਨ ਵਿੱਚ ਸਾਰੀਆਂ ਖੁਸ਼ੀਆਂ ਦਾ ਆਧਾਰ ਹੈ, ਇਸ ਲਈ ਹਰੇਕ ਮਨੁੱਖ ਨੂੰ ਚੰਗੇ ਖਾਣ-ਪੀਣ, ਸਾਫ-ਸਫਾਈ ਅਤੇ ਕਸਰਤ ਨਾਲ ਸਰੀਰ ਨੂੰ ਤੰਦਰੁਸਤ ਬਣਾਈ ਰੱਖਣ ਦੇ ਯਤਨ ਕਰਨੇ ਚਾਹੀਦੇ ਹਨ।' ਇਸ ਨੂੰ ਹਰ ਸਾਲ ਇੱਕ ਸਿਹਤ ਸਬੰਧੀ ਇੱਕ ਵੱਖਰੇ ਅਤੇ ਨਵੇਂ ਥੀਮ (ਵਿਸ਼ੇ) ਤੇ ਮਨਾਇਆ ਜਾਂਦਾ ਹੈ ਇਸ ਸਾਲ 2017 ਵਿੱਚ ਇਸ ਦਾ ਵਿਸ਼ਾ 'ਡਿਪਰੈਸ਼ਨ' ਹੈ।

ਸਿਹਤ ਸੇਵਾਵਾਂ ਪ੍ਰਤੀ ਪੰਜਾਬ ਸਿਹਤ ਅਤੇ ਪਰਿਵਾਰ ਭਲਾਈ ਵਿਭਾਗ ਦੀ ਵੈਬ-ਸਾਈਟ ਅਨੁਸਾਰ ਸਰਕਾਰ ਵੱਲੋਂ ਰਾਜ ਦੇ ਦਿਹਾਤੀ ਖੇਤਰਾਂ ਵਿਚ ਮੁਢਲੀ ਸਿਹਤ ਸੰਭਾਲ ਸੇਵਾਵਾਂ ਉਪ-ਕੇਂਦਰਾਂ (2951) ਅਰਥਾਤ ਲਗਭੱਗ 5000 ਜਨਸੰਖਿਆ ਲਈ ਇਕ, ਐਚਸੀ/ਦਿਹਾਤੀ ਡਿਸਪੈਂਸਰੀਆਂ/ਕਲੀਨਿਕ (1186) ਅਰਥਾਤ ਲਗਭਗ 10000 ਜਨਸੰਖਿਆ ਲਈ ਇਕ, ਪੀਐਚਸੀ (427) ਅਰਥਾਤ ਲਗਭੱਗ 30000 ਜਨਸੰਖਿਆ ਲਈ ਇਕ, ਸੀਐਚਸੀ (150) ਅਰਥਾਤ ਲਗਭੱਗ 100000 ਜਨਸੰਖਿਆ ਲਈ ਇਕ ਨਾਲ ਸ਼ਾਮਿਲ ਡਾਕਟਰੀ ਸੰਸਥਾਵਾਂ ਦੇ ਨੈਟਵਰਕ ਨਾਲ ਉਪਲੱਬਧ ਕਰਾਈਆਂ ਜਾਂਦੀਆਂ ਹਨ। ਵਿਕਲਪ ਸਿਹਤ ਸੰਭਾਲ ਡਿਲੀਵਰੀ ਪ੍ਰਣਾਲੀ ਅਧੀਨ, 1186 ਸਹਾਇਕ ਸਿਹਤ ਕੇਂਦਰ (ਦਿਹਾਤੀ ਡਿਸਪੈਂਸਰੀਆਂ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਨੂੰ ਤਬਦੀਲ ਕਰ ਦਿਤੀਆਂ ਗਈਆਂ ਹਨ) ਜਿਥੇ ਦਿਹਾਤੀ ਮੈਡੀਕਲ ਅਫਸਰ ਅਰਥਾਤ ਸੇਵਾ ਪ੍ਰਦਾਤਾ (ਡਾਕਟਰ) ਜਿਲਾ ਪਰੀਸ਼ਦ ਦੁਆਰਾ ਤੈਨਾਤ ਕੀਤੇ ਗਏ ਹਨ। ਭਾਰਤੀ ਦਵਾਈ ਅਤੇ ਹੋਮਿਓਪੈਥਿਕ (ਆਯੁਸ਼) ਪ੍ਰਣਾਲੀ ਦੇ ਵਿਕਾਸ ਲਈ, 507 ਆਯੁਰਵੈਦਿਕ/ਯੁਨਾਨੀ ਡਿਸਪੈਂਸਰੀਆਂ, 17 ਆਯੁਰਵੈਦਿਕ ਸਵਸਥ ਕੇਂਦਰ, 5 ਆਯੁਰਵੈਦਿਕ ਹਸਪਤਾਲ, ਪਟਿਆਲਾ ਵਿਖੇ ਇਕ ਸਰਕਾਰੀ ਆਯੁਰਵੈਦਿਕ ਕਾਲਜ ਅਤੇ 111 ਡਿਸਪੈਂਸਰੀਆਂ ਰਾਜ ਵਿਚ ਕੰਮ ਕਰ ਰਹੀਆਂ ਹਨ।

ਵਿਸ਼ਵ ਸਿਹਤ ਦਿਵਸ ਦਾ ਮੁਖ ਮਕਸਦ ਹੈ ਕਿ ਲੋਕਾਂ ਨੂੰ ਆਪਣੀ ਸਿਹਤ ਬਾਰੇ ਜਾਗਰੂਕ ਹੋਣ ਦੀ ਲੋੜ ਹੈ। ਸਾਨੂੰ ਸਿਹਤ ਉੱਪਰ ਮਾੜਾ ਪ੍ਰਭਾਵ ਪਾਉਣ ਵਾਲੀਆਂ ਖਾਣ-ਪੀਣ ਵਾਲੀਆਂ ਚੀਜ਼ਾਂ ਤੋਂ ਗੁਰੇਜ਼ ਕਰਨਾ ਚਾਹੀਦਾ ਹੈ। ਦੁਨੀਆ ਭਰ ਵਿੱਚ ਸਿਹਤ ਸੰਸਥਾਵਾਂ 7 ਅਪ੍ਰੈਲ ਨੂੰ ਵਿਸ਼ਵ ਸਿਹਤ ਦਿਵਸ ਮੌਕੇ ਵੱਡੇ-ਵੱਡੇ ਭਾਸ਼ਣ ਅਤੇ ਪ੍ਰੋਗਰਾਮ ਕਰਕੇ ਲੋਕਾਂ ਦੀ ਸਿਹਤ ਪ੍ਰਤੀ ਸੰਜੀਦਾ ਹੋਣ ਦੀ ਹਾਮੀ ਭਰਦੇ ਹਨ ਪਰ ਇਸਦੇ ਨਾਲ ਜ਼ਰੂਰੀ ਹੈ ਕਿ ਸਿਹਤ ਸੰਭਾਲ ਲਈ ਗੰਭੀਰਤਾ ਨਾਲ ਲਗਾਤਾਰ ਸੋਚਿਆ ਜਾਵੇ ਅਤੇ ਹੋਰ ਜ਼ਰੂਰੀ ਕਦਮ ਚੁੱਕੇ ਜਾਣ ਤਾਂ ਕਿ ਨਾ-ਮੁਰਾਦ ਬਿਮਾਰੀਆਂ ਤੋਂ ਨਿਜਾਤ ਮਿਲ ਸਕੇ। ਸਿਹਤ ਸਬੰਧੀ ਸਕੂਲਾਂ ਕਾਲਜਾਂ ਯੂਨੀਵਰਸਿਟੀਆਂ ਵਿੱਚ ਵਿਦਿਆਰਥੀਆਂ ਨੂੰ ਫਸਟ ਏਡ (ਮੁੱਢਲੀ ਡਾਕਟਰੀ ਲੋੜ) ਦੇ ਨਾਲ ਚੰਗਾ ਖਾਣ-ਪੀਣ ਅਤੇ ਪਹਿਨਣ ਸਬੰਧੀ ਅਮਲੀ ਰੂਪ ਵਿੱਚ ਸਿੱਖਿਆ ਦੇਣੀ ਚਾਹੀਦੀ ਹੈ। ਇਸਦੇ ਨਾਲ ਹੀ ਸਾਨੂੰ ਆਪਣੀ ਸਿਹਤ ਅਤੇ ਤੰਦਰੁਸਤੀ ਬਰਕਰਾਰ ਰੱਖਣ ਲਈ ਆਪਣੇ ਕੁੱਝ ਪਰਣ ਲੈਣੇ ਪੈਣਗੇ, ਜਿਵੇ: ਰੋਜ਼ਾਨਾ ਰਾਤ ਜਲਦੀ ਸੌਣਾ ਅਤੇ ਜਲਦੀ ਉੱਠ ਕੇ ਇਸ਼ਨਾਨ ਕਰਨਾ, ਖਾਣ-ਪੀਣ ਪ੍ਰਤੀ ਪੂਰੀ ਇਹਤੀਆਦ ਵਰਤਣੀ, ਰੋਜ਼ਾਨਾ ਕੁੱਝ ਸਮਾਂ ਕਸਰਤ ਕਰਨਾ, ਜੰਕ ਫੂਡ ਤੋਂ ਪ੍ਰਹੇਜ ਕਰਨਾ, ਰੋਜ਼ਾਨਾ ਸੈਰ ਕਰਨ ਦੀ ਆਦਤ ਪਾਉਣੀ, ਜ਼ਿਆਦਾ ਮਾਤਰਾ ਵਿੱਚ ਪਾਣੀ ਪੀਣਾ, ਸੌਣ ਤੋਂ ਪਹਿਲਾਂ ਦੰਦਾਂ ਅਤੇ ਅੱਖਾਂ ਦੀ ਸਫਾਈ ਕਰਨਾ, ਭੋਜਨ ਤੋਂ 30 ਮਿੰਟ ਬਾਅਦ ਪਾਣੀ ਦਾ ਸੇਵਨ ਕਰਨਾ, ਤਾਜ਼ੇ ਫਲਾਂ ਦਾ ਸੇਵਨ ਕਰਨਾ, ਬੇਲੋੜਾ ਖਾਣਾ ਖਾਣ ਤੋਂ ਪ੍ਰਹੇਜ਼ ਕਰਨਾ ਆਦਿ ਨੁਕਤਿਆਂ ਨੂੰ ਜ਼ਿੰਦਗੀ ਦਾ ਹਿੱਸਾ ਬਣਾਈਏ।

----0----

# ਪ੍ਰਮਾਤਮਾ ਦੇਖਦਾ ਹੈ।

*ਸ਼ਮਸ਼ੇਰ ਸਿੰਘ ਕੁਰਾਲੀ*
*9815871192*

ਕੁਦਰਤੀ ਸੋਮਿਆਂ ਰਾਹੀ 'ਪ੍ਰਮਾਤਮਾਂ' ਸਾਫ ਸੁਥਰਾ ਪਾਣੀ ਪ੍ਰਾਕਿਰਤੀ ਵਿੱਚ ਭੇਜਦਾ ਹੈ। ਆਪਣੇ ਟਿਕਣੇ ਤੇ ਪਹੁੰਚਣ ਲਈ ਸਮੁੰਦਰ ਵੱਲ ਨੂੰ ਜਾਂਦਿਆਂ ਇਸ ਸਾਫ ਪਾਣੀ ਵਿੱਚ ਕਈ ਤਰ੍ਹਾਂ ਦੀਆਂ ਅਸ਼ੁਧੀਆਂ ਮਿਲ ਜਾਂਦੀਆਂ ਹਨ। ਉਸ ਵਲੋਂ ਪੈਦਾ ਕੀਤੇ ਜੀਵ ਜੰਤੂ ਸਾਫ ਪਾਣੀ ਨੂੰ ਆਪਣੀਆਂ ਰਹਿਣ ਸਹਿਣ ਦੀਆਂ ਆਦਤਾਂ ਰਾਹੀਂ ਗੰਦਾਂ ਕਰਨ ਵਿੱਚ ਕਾਫੀ ਹੱਤ ਤੱਕ ਜ਼ਿਮੇਵਾਰ ਹਨ। ਇਸੇ ਤਰ੍ਹਾਂ ਪ੍ਰਮਾਤਮਾ ਨੇ ਇਨਸਾਨਾਂ ਨੂੰ ਜਾਤਾਂ-ਵਰਣਾਂ ਵਿੱਚ ਨਹੀਂ ਵੰਡਿਆ। ਇਹ ਇਨਸਾਨ ਹੀ ਸੀ ਜਿਸਨੇ ਪ੍ਰਮਾਤਮਾ ਵਲੋਂ ਇਕੋ ਤਰੀਕੇ ਨਾਲ ਪੈਦਾ ਕੀਤੀ ਹੋਈ ਇਨਸਾਨੀ ਨੂੰ ਜਾਤਾਂ, ਵਰਣਾਂ, ਵੱਡੇ ਛੋਟੇ, ਚੰਗੇ ਤੇ ਮਾੜੇ ਲੋਕਾਂ ਵਿੱਚ ਵੰਡ ਕੇ ਰੱਖ ਦਿੱਤਾ। ਬੰਦਿਆਂ ਵਲੋਂ ਕੀਤੀ ਇਸ ਵੰਡ ਨੇ ਆਪਸੀ ਦੁਸ਼ਮਣੀ ਤੇ ਨਫਰਤ ਨੂੰ ਜਨਮ ਦਿੱਤਾ ਹੈ। ਕਈ ਵਾਰੀ ਇਹ ਨਫਰਤ ਤੇ ਦੁਸ਼ਮਨੀ ਹੱਦਾਂ ਪਾਰ ਕਰ ਜਾਂਦੀ ਹੈ। ਹੁਕਮਰਾਨ ਵੀ ਬੇ ਈਮਾਨ ਤੇ ਇਕ ਤਰਫ ਹੋ ਜਾਂਦੇ ਹਨ। ਇਨਸਾਫ ਦੀ ਕੁਰਸੀ ਤੇ ਬੈਠਿਆਂ ਕੋਲੋਂ ਇਨਸਾਫ ਦੀ ਕੋਈ ਆਸ ਉਮੀਦ ਨਹੀਂ ਰਹਿ ਜਾਂਦੀ। ਇਸ ਤਰ੍ਹਾਂ ਦੇ ਹਾਲਾਤਾਂ 'ਤੇ ਕਾਬੂ ਪਾਉਣਾ ਅਸੰਭਵ ਹੋ ਜਾਂਦਾ ਹੈ। ਆਮ ਆਦਮੀ ਪਸ਼ੂਆਂ ਵਾਲੀ ਜ਼ਿੰਦਗੀ ਜਿਊਣ ਲਈ ਮਜ਼ਬੂਰ ਹੋ ਜਾਂਦਾ ਹੈ।

ਰਾਸ਼ਟਰ ਪਿਤਾ ਦੇ ਇਹ ਲਫਜ "Power and poverty both corrupt of kept unchecked, Corruption of the poor can be eliminated tomorrow if not today, It is the corruption of high ups that defied eradication." ਇਕ ਸਮੇਂ ਇਸ ਤਰ੍ਹਾਂ ਦੇ ਹਾਲਾਤ ਬਣ ਗਏ ਸਨ। ਹਰ ਕੋਈ ਕਿਸੇ ਪਾਸਿਓਂ ਠੰਢੀ ਹਵਾ ਦੀ ਲੋੜ ਮਹਿਸੂਸ ਕਰ ਰਿਹਾ ਸੀ। ਖਾਸ੍ ਕਰਕੇ ਦੱਬੇ ਕੁਚਲੇ ਲੋਕ ਉਸ ਪ੍ਰਮਾਤਮਾ ਅੱਗੇ ਅਰਦਾਸ, ਬੇਨਤੀਆਂ ਤੇ ਜੋਦੜੀਆਂ ਕਰਦੇ ਰਹੇ ਸਨ ਤਾਂ ਕਿ ਕਿਸੇ ਪਾਸਿਓਂ ਸੁੱਖ ਦਾ ਸਾਹ ਆਉਣ ਦੀ ਆਸ ਬੱਝੇ। ਅਰਦਾਸਾਂ ਜਦੋਂ ਅਕਾਲ ਪੁਰਖ ਕੋਲ ਪੁੱਜੀਆਂ ਤਾਂ ਅਮਨ ਤੇ ਬਰਾਬਰਤਾ ਦੇ ਮੁਰੀਦ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਸ ਸੰਸਾਰ ਵਿੱਚ ਆਉਣਾ ਹੋਇਆ। ਉਹ ਪਵਿੱਤਰ ਧਰਤੀ ਜਿੱਥੇ ਗੁਰੂ ਜੀ ਨੇ ਜਨਮ ਲਿਆ, ਰਾਜਪੂਤਾਂ ਦਾ ਸ਼ਹਿਰ ਸੀ, ਜਿਸ ਦਾ ਨਾਮ ਰਾਇਪੁਰ ਸੀ। ਬਾਦ ਵਿੱਚ ਉਨ੍ਹਾਂ ਨੇ ਆਪਣੇ ਲੜਕੇ ਦੇ ਨਾਮ ਤੇ ਰਾਇ ਭੋਏ ਦੀ ਤਲਵੰਡੀ ਰੱਖ ਲਿਆ ਸੀ। ਗੁਰੂ ਜੀ ਦਾ ਉਥੇ ਪ੍ਰਕਾਸ਼ ਹੋਣ ਉਪਰੰਤ ਉਸਦਾ ਨਾਮ ਨਾਨਕ-ਆਣਾ (ਨਨਕਾਣਾ) ਹੋ ਗਿਆ ਸੀ। ਉਥੋਂ ਦਾ ਹੁਕਮਰਾਨ ਉਸ ਵੇਲੇ ਨਵਾਬ ਰਾਇ ਬੁਲਾਰ ਸੀ। ਅੱਜ ਨਨਕਾਣਾ ਸਾਹਿਬ ਪਾਕਿਸਤਾਨ ਵਿੱਚ ਆ ਜਾਣ ਕਰਕੇ ਸਾਡੇ ਤੋਂ ਦੂਰ ਹੋ ਗਿਆ ਹੈ। ਅੱਜ ਵੀ ਨਨਕਾਣਾ ਸਾਹਿਬ ਵਿੱਚ ਗੁਰੂ ਜੀ ਦੇ ਨਾਂ 'ਤੇ ਲੱਗੀ 18750 ਏਕੜ ਜ਼ਮੀਨ ਉਥੋਂ ਦੇ ਗੁਰਦੁਵਾਰਿਆਂ ਦੀ ਜਾਇਦਾਦ ਹੈ। ਉਸ ਤੇ ਕਿੰਨੇ ਹੀ ਪਾਕਿਸਤਾਨੀ ਭਾਈ ਕਿਰਾਏਦਾਰ ਹਨ।

ਜਨਮ ਸਮੇਂ ਉਸ ਰੱਬੀ ਨੂਰ ਤੇ ਜੱਗ ਦੇ ਚਾਨਣ ਦੀ ਪਹਿਲੀ ਕਿਰਨ ਪੈਣ ਦਾ ਸੁਭਾਗ ਦਾਈ ਦੌਲਤਾਂ ਨੂੰ ਪ੍ਰਾਪਤ ਹੋਇਆ। ਉਹ ਬੜੀ ਹੈਰਾਨ ਸੀ ਕਿ ਬੱਚੇ ਤਾਂ ਉਸ ਦੇ ਹੱਥਾਂ ਵਿੱਚ ਬਹੁਤ ਜਨਮੇ ਹਨ ਪਰ ਇਸ ਤਰ੍ਹਾਂ ਦੇ ਚਾਨਣ ਮੁਨਾਰੇ ਦੇ ਦਰਸ਼ਨ ਉਸਨੂੰ ਪਹਿਲਾਂ ਕਦੀ ਨਹੀਂ ਸਨ ਹੋਏ। ਮਾਤਾ ਤ੍ਰਿਪਤਾ ਤੇ ਪਿਤਾ ਕਾਲੂ ਮਹਿਤਾ ਜੀ ਦੇ ਘਰ ਵਿੱਚ ਰੋਸ਼ਨੀ ਅਤੇ ਖੁਸ਼ੀ ਦਾ ਮਾਹੌਲ ਸੀ। ਕਾਲੂ ਮਹਿਤਾ ਜੀ ਉਥੋਂ ਦੇ ਨਵਾਬ ਰਾਇ ਬੁਲਾਰ ਕੋਲ ਪਟਵਾਰੀ ਸਨ। ਪ੍ਰਵਾਰ ਦੇ ਪ੍ਰੋਹਿਤ ਪੰਡਿਤ ਹਰਦਿਆਲ ਨੂੰ ਬੁਲਾਕੇ ਨਵ ਜਨਮੇਂ ਬਾਲਕ ਦਾ ਨਾਮ ਰੱਖਣ ਸਬੰਧੀ ਪੁਛਿਆ ਗਿਆ। ਪੰਡਿਤ ਹਰਦਿਆਲ ਵੀ ਬਾਲਕ ਨੂੰ ਦੇਖ ਕੇ ਬਹੁਤ ਖੁਸ਼ ਤੇ ਹੈਰਾਨ ਸੀ। ਉਸ ਨੇ ਕਿਹਾ ਕਿ ਇਹ ਤਾਂ ਕੋਈ ਅਵਤਾਰ ਹੈ ਜਿਸ ਦੀ ਪੂਜਾ ਹਿੰਦੂ ਤੇ ਮੁਸਲਮਾਨ ਦੋਵੇਂ ਕਰਨਗੇ। ਇਸ ਤੋਂ

ਪਹਿਲਾਂ ਦੋ ਅਵਤਾਰ ਸ੍ਰੀ ਰਾਮ ਚੰਦਰ ਤੇ ਸ੍ਰੀ ਕ੍ਰਿਸ਼ਨ ਜੀ ਹੋਏ ਹਨ ਜਿਨ੍ਹਾਂ ਨੂੰ ਸਿਰਫ ਹਿੰਦੂ ਹੀ ਪੂਜਦੇ ਸਨ। ਨਾਮ ਰੱਖਣ ਲਈ ਵਿਚਾਰ ਕਰਨ ਲਈ ਪੰਡਿਤ ਜੀ ਨੇ ਸਮਾਂ ਮੰਗਿਆ। ਤੇਰਾਂ ਦਿਨ ਬਾਅਦ ਪੰਡਿਤ ਜੀ ਨੇ ਬਾਲਕ ਦਾ ਨਾਮ ਨਾਨਕ ਨਿਰੰਕਾਰੀ ਰੱਖਣ ਦਾ ਸੁਝਾ ਦਿੱਤਾ। ਅੱਜ ਉਸ ਮਹਾਨ ਗੁਰੂ ਨੂੰ ਕੋਈ ਨਾਨਕ ਫਕੀਰ, ਕੋਈ ਨਾਨਕ ਸ਼ਹਿਨਸ਼ਾਹ, ਕੋਈ ਨਾਨਕ ਪੀਰ ਤੇ ਕੋਈ ਨਾਨਕ ਲਾਮਾ ਕਹਿ ਕੇ ਯਾਦ ਕਰਦਾ ਹੈ।

ਸਭ ਤੋਂ ਪਹਿਲਾਂ ਗੁਰੂ ਜੀ ਦੀ ਵੱਡੀ ਭੈਣ ਬੇਬੇ ਨਾਨਕੀ ਨੂੰ ਇਹ ਗਿਆਨ ਹੋਇਆ ਸੀ ਕਿ ਨਾਨਕ ਤਾਂ ਕੋਈ ਅਵਤਾਰ ਹੈ। ਉਸ ਦਾ ਭਰਾ ਕੋਈ ਆਮ ਇਨਸਾਨ ਨਹੀਂ ਹੈ। ਦੂਜੇ ਨੰਬਰ ਤੇ ਨਵਾਬ ਰਾਇ ਬੁਲਾਰ ਨੂੰ ਗੁਰੂ ਜੀ ਦੀ ਪਰਖ ਪਾਉਣ ਦਾ ਸੁਭਾਗ ਪ੍ਰਾਪਤ ਹੋਇਆ ਸੀ। ਸਮਝ ਲੱਗ ਗਈ ਕਿ ਇਹ ਤਾਂ ਭੁੱਲੇ ਭਟਕੇ ਲੋਕਾਂ ਨੂੰ ਸਿੱਧੇ ਰਸਤੇ ਪਾਉਣ ਲਈ, ਇਨਸਾਨੀ ਜਾਮੇ ਵਿੱਚ ਇਸ ਸੰਸਾਰ ਵਿੱਚ ਆਇਆ ਹੈ। ਗੁਰੂ ਜੀ ਨੇ ਸਾਰੇ ਸੰਸਾਰ ਦਾ ਭਰਮਣ ਕੀਤਾ। ਇਸ ਕੰਮ ਲਈ ਉਨ੍ਹਾਂ ਨੇ ਕੋਈ ਹਵਾਈ ਸਫਰ ਨਹੀਂ ਕੀਤਾ। ਅੱਜ ਕਲ ਦੀ ਤਰ੍ਹਾਂ ਜਾਣ ਆਉਣ ਦੇ ਸਾਧਨ ਵੀ ਉਪਲੱਬਧ ਨਹੀਂ ਸਨ। ਉਹ ਸੁਮੇਰ ਪਰਬਤ ਤੇ ਵੀ ਗਏ ਜੋ ਕਿ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਹੈ।

ਗੁਰੂ ਜੀ ਨੇ ਸੰਸਾਰ ਵਿੱਚ ਆ ਕੇ ਜਿਹੜੇ ਆਪਾ ਵਾਰ ਤੇ ਲੋਕ ਭਲਾਈ ਦੇ ਕੰਮ ਕੀਤੇ ਹਨ, ਉਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ। ਉਨ੍ਹਾਂ ਨੇ ਜਾਤ ਪਾਤ ਦਾ ਖੰਡਨ ਕੀਤਾ। ਉਚ ਨੀਚ ਦਾ ਫਰਕ ਮਿਟਾਇਆ। ਸਾਰਿਆਂ ਦਾ ਸਤਿਕਾਰ ਕਰਨ, ਸਖਤ ਮਿਹਨਤ ਕਰਨ, ਇਮਾਨਦਾਰੀ ਕਾਇਮ ਰੱਖਣ ਤੇ ਪ੍ਰਭੂ ਦਾ ਚਿੰਤਨ ਕਰਨ ਦਾ ਉਪਦੇਸ਼ ਚਾਰੇ ਵਰਣਾਂ ਨੂੰ ਤੇ ਹੋਰ ਸਾਰਿਆਂ ਨੂੰ ਬਰਾਬਰ ਦਿੱਤਾ। ਕਿਸੇ ਤਰ੍ਹਾਂ ਦਾ ਕੋਈ ਫਰਕ ਨਹੀਂ ਰੱਖਿਆ। ਜੋ ਉਪਦੇਸ਼ ਦਿੱਤਾ ਉਸ ਤੇ ਆਪ ਅਮਲ ਕੀਤਾ। ਸਾਰੇ ਧਰਮਾਂ ਦਾ ਸਤਿਕਾਰ ਤੇ ਸੁੱਖ ਦਾ ਜੀਵਨ ਜਿਉਣ ਦੀ ਜਾਂਚ ਸਿਖਾਈ। ਕੌਡੇ ਰਾਖਸ਼ ਨੂੰ ਪੁੱਠੇ ਕੰਮ ਤੋਂ ਹਟਾ ਕੇ ਆਪਣਾ ਮੁਰੀਦ ਬਣਾਇਆ। ਸੁਲਤਾਨਪੁਰ ਲੋਧੀ ਵਿੱਚ ਨਵਾਜ ਪੜ੍ਹਨ ਵਾਲਿਆਂ ਦੀਆਂ ਭੁੱਲਾਂ ਦਾ ਉਨ੍ਹਾਂ ਨੂੰ ਅਹਿਸਾਸ ਕਰਵਾਇਆ। ਠੱਗੀ ਕਰਨ ਵਾਲੇ ਠੱਗਾਂ ਨੂੰ ਸੱਜਣ ਬਣਾ ਲਿਆ।

ਅੱਜ ਦਾ ਇਨਸਾਨ ਆਪਣੀ ਕਿਸਮਤ ਦੇ ਦਰਵਾਜ਼ੇ , ਰਿਮੋਟ ਰਾਹੀਂ ਖੋਲ੍ਹਣ ਦੀ ਕੋਸ਼ਿਸ਼ ਵਿੱਚ ਹੈ। ਕੰਮ ਕਰਨ ਦਾ ਕਲਚਰ ਮੁਕਦਾ ਜਾ ਰਹਿਆ ਹੈ। ਆਪਣੇ ਹਿੱਸੇ ਤੋਂ ਇਲਾਵਾ ਦੂਜੇ ਦਾ ਵੀ ਹੈਜ਼ਮ ਕਰਨ ਦੀ ਕੋਸ਼ਿਸ਼ ਹੋ ਰਹੀ ਹੈ। ਖੁਦਗਰਜ਼ੀ ਹੱਦਾਂ ਟੱਪ ਰਹੀ ਹੈ। ਗਿਆਨ ਵਿੱਚ ਤਾਂ ਬਹੁਤ ਵਾਧਾ ਹੋਇਆ ਹੈ ਪਰ ਜੀਵਨ ਵਿੱਚ ਆਰਾਮ ਨਹੀਂ। ਟੈਨਸ਼ਨ ਹਰ ਪਾਸੇ ਹੈ। ਖੁਦਕੁਸ਼ੀਆਂ ਹੋ ਰਹੀਆਂ ਹਨ। ਸ਼ਾਇਦ ਗਿਆਨ ਵਿੱਚ ਕੋਈ ਕਸਰ ਹੈ ਜਾਂ ਫਿਰ ਸਾਡੇ ਸਮਝਣ ਤੇ ਅਮਲ ਕਰਨ ਵਿੱਚ ਘਾਟ ਹੈ। ਧਾਰਮਿਕ ਅਸਥਾਨਾਂ ਦੀਆਂ ਇਮਾਰਤਾਂ ਦਾ ਸਾਈਜ਼ ਵੱਡਾ ਹੁੰਦਾ ਜਾ ਰਿਹਾ ਹੈ ਪਰ ਧਾਰਮਿਕ ਅਮਲ ਘਟ ਰਿਹਾ ਹੈ। ਬਜ਼ੁਰਗਾਂ ਨੂੰ ਵਾਧੂ ਭਾਰ ਸਮਝਕੇ ਉਨ੍ਹਾਂ ਦੀ ਨਿਰਾਦਰੀ ਹੋ ਰਹੀ ਹੈ। ਬਿਰਧ ਆਸ਼ਰਮ ਖੁਲ੍ਹ ਰਹੇ ਹਨ।

ਗੁਰੂ ਜੀ ਦੀਆਂ ਸਿਖਿਆਵਾਂ ਤੇ ਅਮਲ ਦੀ ਲੋੜ ਹੈ ਨਹੀਂ ਤਾਂ ਦਿਲ ਦੇ ਦੌਰੇ ਪੈਂਦੇ ਰਹਿਣਗੇ। ਜ਼ਿੰਦਗੀ ਆਰਾਮ ਵਾਲੀ ਨਹੀਂ ਹੋ ਸਕਦੀ। ਇਹ ਸਮਝਣ ਲੈਣਾ ਚਾਹੀਦਾ ਹੈ ਕਿ ਕਾਇਨਾਤ ਦਾ ਮਾਲਕ ਸਾਡੇ ਤੇ ਨਿਗਾਹ ਰੱਖ ਰਿਹਾ ਹੈ।

—0—

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ,**
**ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਜਿਨਿ ਸੇਵਿਆ ਤਿਨਿ ਪਾਇਆ ਮਾਨੁ

*ਬਲਬੀਰ ਸਿੰਘ ਬੇਲੀ*
*7696357646*

**ਜਿਨਿ ਸੇਵਿਆ ਤਿਨਿ ਪਾਇਆ ਮਾਨੁ**
**ਨਾਨਕ ਗਾਵੀਐ ਗੁਣੀ ਨਿਧਾਨੁ॥** *(ਅੰਗ 2)*

ਇਹ ਪਾਵਨ ਸਤਰਾਂ ਸ੍ਰੀ ਗੁਰੂ ਨਾਨਕ ਜੀ ਦੀ ਸ਼ਾਹਕਾਰ ਰਚਨਾ 'ਜਪੁ ਜੀ' ਬਾਣੀ ਦੀ ਪੰਜਵੀਂ ਪਉੜੀ ਵਿੱਚ ਦਰਜ ਹਨ। ਜਿਸ ਦੇ ਅਰਥ ਹਨ ਕਿ "ਹੇ ਨਾਨਕ ! ਆਉ ਅਸੀਂ ਵੀ ਗੁਣਾਂ ਦੇ ਖਜ਼ਾਨੇ ਪ੍ਰਮਾਤਮਾ ਦੀ ਸਿਫਤਿ-ਸਾਲਾਹ ਕਰੀਏ ਕਿਉਂਕਿ ਜਿਸ ਵੀ ਮਨੁੱਖ ਨੇ ਉਸ ਅਕਾਲ ਪੁਰਖ ਦਾ ਸਿਮਰਨ ਕੀਤਾ ਹੈ ਉਸ ਨੇ ਲੋਕ ਅਤੇ ਪਰਲੋਕ ਵਿੱਚ ਵਡਿਆਈ ਪਾ ਲਈ ਹੈ। ਇਸ ਵਿਚਾਰ ਦੀ ਪ੍ਰੋੜਤਾ ਸ੍ਰੀ ਗੁਰੂ ਰਾਮਦਾਸ ਜੀ ਵੀ ਕਰਦੇ ਹਨ:

**"ਹਰਿ ਕੀ ਵਡਿਆਈ ਦੇਖਹੁ ਸੰਤਹੁ**
**ਹਰਿ ਨਿਮਾਣਿਆ ਮਾਣੁ ਦੇਵਾਏ॥**
*(ਸੂਹੀ ਮ: 4, ਅੰਗ 735)*

ਭਗਤ ਧਰੂ ਨੇ ਪੰਜ ਸਾਲ ਦੀ ਉਮਰ ਵਿੱਚ ਆਪਣੀ ਮਾਂ ਦੀ ਪ੍ਰੇਰਨਾ ਨਾਲ ਅਤੇ ਨਾਰਦਮੁਨੀ ਤੋਂ ਉਪਦੇਸ਼ ਲੈ ਕੇ ਸਿਮਰਨ ਕੀਤਾ ਤਾਂ ਉਸ ਨੇ ਰਾਜ-ਭਾਗ ਅਤੇ ਅਟੱਲ ਪਦਵੀ ਪ੍ਰਾਪਤ ਕਰ ਲਈ:-

**"ਪਾਂਚ ਬਰਖਹ ਕੋ ਅਨਾਥੁ ਧਰੂ ਬਾਰਿਕ**
**ਹਰਿ ਸਿਮਰਤ ਅਮਰ ਅਟਾਰੇ॥"**
*(ਮਾਰੂ ਮ: 5, ਅੰਗ 999)*

ਭਗਤ ਪ੍ਰਹਿਲਾਦ ਨੇ ਜਲੇ ਹਰਨਾਖਸ਼, ਥਲੇ ਹਰਨਾਖਸ਼ ਜੱਪਣ ਦੀ ਥਾਂ ਸਰਬ ਸ਼ਕਤੀਮਾਨ, ਸਰਬ ਵਿਆਪਕ ਅਤੇ ਸ੍ਰਿਸ਼ਟੀ ਦੇ ਰਚਨਹਾਰ ਦਾ ਸਿਮਰਨ ਕੀਤਾ। ਉਸ ਨੇ ਆਪਣੇ ਨਾਲ ਪਾਠਸ਼ਾਲਾ ਵਿੱਚ ਪੜ੍ਹਦੇ ਵਿਦਿਆਰਥੀ ਸੰਗੀ/ਸਾਥੀਆਂ ਨੂੰ ਵੀ ਪ੍ਰਭੂ ਦੀ ਬੰਦਗੀ ਵਾਲੇ ਆਹਰ ਵਿੱਚ ਲਾ ਦਿੱਤਾ। ਜਦੋਂ ਉਸ ਦੇ ਪਿਤਾ ਹਰਨਾਖਸ਼ ਨੂੰ ਉਸ ਦੇ ਉਸਤਾਦਾਂ ਰਾਹੀਂ ਖਬਰ ਹੋਈ ਤਾਂ ਉਸ ਨੇ ਪ੍ਰਹਿਲਾਦ ਨੂੰ ਰਾਜ ਸਭਾ ਵਿੱਚ ਬੁਲਾਇਆ ਅਤੇ ਮੌਤ ਦਾ ਡਰਾਵਾ ਦੇ ਕੇ, ਪ੍ਰਭੂ ਦਾ ਸਿਮਰਨ ਛੱਡਣ ਲਈ ਕਿਹਾ। ਪਰ ਪ੍ਰਹਿਲਾਦ ਆਪਣੇ ਆਦਰਸ਼ ਤੋਂ ਪਰੇ ਨਾ ਹੱਟਿਆ। ਆਪਣੇ ਪਿਤਾ ਦੀ ਸੁਣਾਈ ਸਜਾ ਅਨੁਸਾਰ ਉਸ ਨੇ ਗਰਮ ਥੰਭ ਨੂੰ ਵੀ ਜੱਫੀ ਪਾ ਲਈ ਪਰ ਉਸ ਦਾ ਕੁਝ ਵੀ ਨਾ ਵਿਗੜਿਆ। ਅਹੰਕਾਰ ਨਾਲ ਗੱਲ ਤੱਕ ਭਰੇ ਹਰਨਾਖਸ਼ ਨੇ ਨੰਗੀ ਤਲਵਾਰ ਸੂਤ ਕੇ ਕਿਹਾ, "ਕਹਾਂ ਤੇਰਾ ਹਰਿ ਤੁਝਹਿ ਲਏ ਉਬਾਰਿ॥" ਤਾਂ ਉਸ ਸਮੇ ਪ੍ਰਮਾਤਮਾ ਨੇ ਨਰ ਸਿੰਘ ਦਾ ਰੂਪ ਧਾਰ ਕੇ ਗਰਬ-ਮਤੇ ਹਰਨਾਖਸ਼ ਨੂੰ ਅਪਣੇ ਨਹੁੰਆਂ ਨਾਲ ਪਾੜ ਸੁੱਟਿਆ ਤੇ ਆਪਣੇ ਭਗਤ ਪ੍ਰਹਿਲਾਦ ਦੀ ਲਾਜ ਰੱਖ ਲਈ:-

**"ਥੰਮੁ ਉਪਾੜਿ ਹਰਿ ਆਪੁ ਦਿਖਾਇਆ॥**
**ਅਹੰਕਾਰੀ ਦੈਤੁ ਮਾਰਿ ਪਚਾਇਆ॥**
**ਭਗਤਾ ਮਨਿ ਆਨੰਦੁ ਵਜੀ ਵਧਾਈ॥**
**ਅਪਨੇ ਸੇਵਕ ਕਉ ਦੇ ਵਡਿਆਈ॥"**
*(ਭੈਰਉ ਮ: 3, ਘਰ 2, ਅੰਗ 1144-45)*

ਭਗਤ ਧਰੂ ਅਤੇ ਪ੍ਰਹਿਲਾਦ ਨੇ ਛੋਟੀ ਉਮਰ ਵਿੱਚ ਨਾਮ ਜੱਪ ਕੇ ਸੋਭਾ ਖੱਟੀ ਸੀ। ਉਨ੍ਹਾਂ ਦੀ ਭਗਤੀ ਤੋਂ ਪ੍ਰਭਾਵਿਤ ਹੋ ਕੇ ਲੋਕਾਂ ਨੂੰ ਉਪਦੇਸ਼ ਦੇਂਦਿਆਂ ਭਗਤ ਕਬੀਰ ਜੀ ਨੇ ਇਨ੍ਹਾਂ ਦੋਵਾਂ ਭਗਤਾਂ ਦੀ ਮਿਸਾਲ ਦਿੱਤੀ:

**"ਰਾਮ ਜਪਉ ਜੀਅ ਐਸੇ ਐਸੇ॥**
**ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ॥"**
*(ਅੰਗ 337)*

ਇਕ ਗਰੀਬ ਬਿਦਰ ਜੋ ਦਾਸੀ ਦਾ ਪੁੱਤਰ ਸੀ, ਉਸ ਦੀ ਪ੍ਰਭੂ ਪ੍ਰੇਮਾ ਭਗਤੀ ਸਦਕਾ ਦੁਆਪਰ ਯੁੱਗ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਉਸ ਦੇ ਘਰ ਠਹਿਰੇ ਸਨ:-

**"ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥"** *(ਸੂਹੀ ਮ: 4 ਅੰਗ 733)*

ਜਦੋਂ ਹਸਤਨਾਪੁਰ ਦੇ ਰਾਜੇ ਦੁਰਯੋਧਨ ਨੇ ਸ੍ਰੀ ਕ੍ਰਿਸ਼ਨ ਜੀ ਅੱਗੇ ਇਤਰਾਜ਼ ਕੀਤਾ ਕਿ ਉਹ ਸ਼ਾਹੀ ਮਹੱਲਾਂ ਦੇ

ਠਾਠ-ਬਾਠ ਛੱਡਕੇ ਗਰੀਬ ਬਿਦਰ ਦੀ ਝੁੱਗੀ ਵਿੱਚ ਕਿਉਂ ਠਹਿਰੇ ਤਾਂ ਉਨ੍ਹਾਂ ਨੇ ਜੋ ਜੁਆਬ ਦਿੱਤਾ ਉਹ ਕਾਬਿਲੇ ਗੌਰ ਹੈ, ਜੋ ਭਗਤ ਸਾਹਿਬ ਦੇ ਸ਼ਬਦ:

**"ਰਾਜਨ ਕਉਨੁ ਤੁਮਾਰੈ ਆਵੈ॥**
**ਐਸੋ ਭਾਉ ਬਿਦਰ ਕੋ ਦੇਖਿਓ**
**ਓਹੁ ਗਰੀਬੁ ਮੋਹਿ ਭਾਵੈ॥1॥ ਰਹਾਉ॥**
**ਹਸਤੀ ਦੇਖਿ ਭਰਮ ਤੇ ਭੂਲਾ**
**ਸ੍ਰੀ ਭਗਵਾਨ ਨਾ ਜਾਨਿਆ॥**
**ਤੁਮਰੋ ਦੂਧੁ ਬਿਦਰ ਕੋ ਪਾਨੋ**
**ਅੰਮ੍ਰਿਤੁ ਕਰਿ ਮੈ ਮਾਨਿਆ॥1॥**
**ਖੀਰ ਸਮਾਨਿ ਰੈਨਿ ਬਿਹਾਨੀ।**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ**
**ਜਾਤਿ ਨ ਕਾਹੂ ਕੀ ਮਾਨੀ॥2॥**

*(ਭੈਰਉ ਕਬੀਰ, ਅੰਗ 1105)*

ਪੜ੍ਹਣ ਤੋਂ ਪਤਾ ਲਗਦਾ ਹੈ ਕਿ ਸ੍ਰੀ ਕ੍ਰਿਸ਼ਨ ਜੀ ਨੇ ਦੁਰਯੋਧਨ ਨੂੰ ਸਾਫ-ਸਾਫ ਕਹਿ ਦਿੱਤਾ ਕਿ "ਤੈਨੂੰ ਤਾਂ ਰਾਜ ਭਾਗ ਦਾ ਅਹੰਕਾਰ ਹੈ, ਇਸ ਲਈ ਤੇਰੇ ਮਹੱਲਾਂ ਵਿੱਚ ਕਿਸੇ ਵੀ (ਰਾਮ ਨਾਮ ਦੇ ਰਸੀਏ ਨੇ) ਨਹੀਂ ਆਉਣਾ। ਬਿਦਰ ਗਰੀਬ ਅਤੇ ਨੀਵੀਂ ਜਾਤ ਦਾ ਜ਼ਰੂਰ ਹੈ, ਪਰ ਉਸ ਨੇ ਪ੍ਰੇਮ ਅਤੇ ਸ਼ਰਧਾ ਨਾਲ ਪਾਣੀ ਛਕਾਇਆ, ਮੈਂ ਉਸਨੂੰ ਅੰਮ੍ਰਿਤ ਸਮਝਕੇ ਪੀਤਾ, ਉਸਨੇ ਸਾਗ ਤਾਂ ਭਾਵੇਂ ਅਲੂਣਾ ਖਵਾਇਆ-ਪਰ ਮੈਂ ਖੀਰ ਸਮਝਕੇ ਖਾਧਾ। ਸਭ ਤੋਂ ਵੱਡੀ ਗੱਲ ਤਾਂ ਇਹ ਹੈ ਕਿ ਮੈਂ ਉਸ ਦੀ ਝੁੱਗੀ ਵਿੱਚ ਠਹਿਰਕੇ, ਉਸ ਦੀ ਸੰਗਤ ਵਿੱਚ ਪ੍ਰਭੂ ਦੇ ਗੁਣ ਗਾਉਂਦਿਆਂ ਰਾਤ ਗੁਜ਼ਾਰੀ।" ਸ਼ਾਹੀ ਦਰਬਾਰ ਵਿੱਚ ਸ੍ਰੀ ਕ੍ਰਿਸ਼ਨ ਜੀ ਵਲੋਂ ਬਿਦਰ ਲਈ ਸ਼ਰਧਾ ਅਤੇ ਵਡਿਆਈ ਦੀਆਂ ਗੱਲਾਂ ਕਰਨੀਆਂ, ਇਹ ਸਿਰਫ ਪ੍ਰਭੂ ਦੇ ਸਿਮਰਨ ਕਰਨ ਸਦਕਾ ਹੀ ਸੀ।

ਪ੍ਰਭੂ ਦਾ ਸਿਮਰਨ ਕਰਕੇ ਜੋ ਵਡਿਆਈ ਭਗਤ ਨਾਮ ਦੇਵ ਜੀ ਨੂੰ ਮਿਲੀ, ਉਸਦਾ ਵਰਨਣ ਆਪ ਆਪਣੀ ਹੱਡਬੀਤੀ ਦੱਸਕੇ ਕਰਦੇ ਹਨ ਕਿ ਜਦੋਂ ਉਹ ਭਗਤੀ ਕਰਨ ਲਈ ਮੰਦਰ ਵਿੱਚ ਗਏ ਤਾਂ ਜਾਤਿ ਅਭਿਮਾਨੀਆਂ ਨੇ ਸੂਦਰ-ਸੂਦਰ ਕਹਿਕੇ ਧੱਕੇ ਮਾਰਕੇ ਮੰਦਰ ਵਿਚੋਂ ਬਾਹਰ ਕੱਢ ਦਿੱਤਾ ਤਾਂ ਉਹ ਮੰਦਰ ਦੇ ਪਿਛਵਾੜੇ ਜਾਕੇ ਪ੍ਰਮਾਤਮਾ ਨੂੰ ਯਾਦ ਕਰਨ ਲੱਗੇ ਤਾਂ ਉਸ ਸਮੇਂ ਚਮਤਕਾਰ ਹੋਇਆ, ਪ੍ਰਮਾਤਮਾ ਨੇ ਆਪਣੇ ਭਗਤ ਦੀ ਲਾਜ ਰੱਖਣ ਲਈ ਦੇਹੁਰਾ ਉਸ ਵੱਲ ਫੇਰ ਦਿੱਤਾ:-

**"ਹਸਤ ਖੇਲਤ ਤੇਰੇ ਦੇਹੁਰੇ ਆਇਆ॥**
**ਭਗਤਿ ਕਰਤ ਨਾਮਾ ਪਕਰਿ ਉਠਾਇਆ॥1॥**
**ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥**
**ਛੀਪੇ ਕੇ ਜਨਮਿ ਕਾਹੇ ਕਉ ਆਇਆ॥1॥**
**ਰਹਾਉ॥**
**ਲੈ ਕਮਲੀ ਚਲਿਓ ਪਲਟਾਇ॥**
**ਦੇਹੁਰੈ ਪਾਛੈ ਬੈਠਾ ਜਾਇ॥2॥**
**ਜਿਉ ਜਿਉ ਨਾਮਾ ਹਰਿ ਗੁਣ ਉਚਰੈ॥**
**ਭਗਤ ਜਨਾ ਕਉ ਦੇਹੁਰਾ ਫਿਰੈ॥3॥** *(ਅੰਗ 1164)*

ਭਗਤ ਨਾਮ ਦੇਵ ਜੀ ਨੂੰ ਪ੍ਰਮਾਤਮਾ ਦਾ ਸਿਮਰਨ ਕਰਨ ਸਦਕਾ ਜੋ ਮਾਣ-ਵਡਿਆਈ ਹਾਸਲ ਹੋਈ ਉਸ ਦਾ ਜਿਕਰ ਸ੍ਰੀ ਗੁਰੂ ਰਾਮਦਾਸ ਜੀ ਅਤੇ ਸ੍ਰੀ ਗੁਰੂ ਅਰਜਨ ਦੇਵ ਜੀ ਵੀ ਕਰਦੇ ਹਨ:-

**"ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕ ਛੀਪਾ ਕਹੈ ਬੁਲਾਇ॥ ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ॥**

*(ਸੂਹੀ ਮ: 4, ਅੰਗ 733)*

**"ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥**
**ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥**

*(ਮ: 5, ਅੰਗ 487)*

ਭਗਤ ਕਬੀਰ ਜੀ, ਜਿਸਨੂੰ ਜਾਤਿ ਅਭਿਮਾਨੀ ਨੀਚ ਜਾਤਿ ਦਾ ਜੁਲਾਹਾ ਕਹਿਕੇ ਚਿੜਾਉਂਦੇ ਸਨ, ਜਦੋਂ ਉਸਨੇ ਪ੍ਰਭੂ ਦਾ ਸਿਮਰਨ ਕੀਤਾ ਤਾਂ ਉਹ ਵੱਡੀ ਮੱਤ ਵਾਲਾ ਬਣ ਗਿਆ, ਉਸ ਦੀ ਸੋਭਾ ਦੇ ਜੈਕਾਰੇ ਸੰਸਾਰ ਵਿੱਚ ਗੂੰਜੇ:

**"ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥**
**ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ॥**

*(ਮ: 5, ਅੰਗ 487)*

**"ਹਰਿ ਕੇ ਨਾਮ ਕਬੀਰ ਉਜਾਗਰ॥**
**ਜਨਮ ਜਨਮ ਕੇ ਕਾਟੇ ਕਾਗਰ॥"**

*(ਆਸਾ ਬਾਣੀ ਸ੍ਰੀ ਰਵਿਦਾਸ ਜੀਉ ਕੀ ਅੰਗ 487)*

ਮਰੇ ਪਸ਼ੂਆਂ ਨੂੰ ਢੋਣ ਅਤੇ ਜੁਤੀਆਂ ਗੰਢਣ ਵਾਲਾ ਭਗਤ ਰਵਿਦਾਸ, ਜਿਸ ਨੂੰ ਚੁਮਾਰ ਸਮਝਕੇ ਲੋਕ ਨਫਰਤ ਕਰਦੇ ਸਨ, ਜਦੋਂ ਉਸ ਨੇ ਪ੍ਰਭੂ ਦੀ ਬੰਦਗੀ ਕੀਤੀ ਤਾਂ ਉਸਦੀ ਸੋਭਾ ਸੁਣਕੇ ਰਾਣੀ ਝਾਲਾ ਉਸ ਦੇ ਦਰਸ਼ਨ ਕਰਨ ਆਈ ਅਤੇ ਚੇਲੀ ਬਣ ਗਈ। ਚਾਰ ਵਰਨਾਂ (ਬ੍ਰਾਹਮਣ, ਖੱਤਰੀ, ਸੂਦ ਅਤੇ ਵੈਸ਼) ਦੇ ਲੋਕ ਉਸ ਨੂੰ ਨਮਸਕਾਰਾਂ ਕਰਨ ਲੱਗ ਪਏ ਸਨ ਕਿਉਂਕਿ ਸਿਮਰਨ ਦੀ ਬਰਕਤ ਨਾਲ ਉਹ ਉੱਚੇ-ਸੁੱਚੇ ਜੀਵਨ ਵਾਲਾ ਬਣ ਗਿਆ:-

**"ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ॥ ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ॥**

*(ਸੂਹੀ ਮ: 4, ਅੰਗ 733)*

ਤਾਂਹੀਓ ਤਾਂ ਭਗਤ ਰਵਿਦਾਸ ਜੀ ਨੇ ਨੀਵੀ ਜਾਤ ਵਾਲਿਆ ਨੂੰ ਉਪਦੇਸ਼ ਦਿਤਾ ਕਿ 'ਤੁਸੀਂ ਵੀ ਪ੍ਰਭੂ ਦਾ ਸਿਮਰਨ ਕਰੋ ਕਿਉਂਕਿ ਗਰੀਬਾਂ, ਦੱਬੇ ਕੁਚਲੇ ਅਤੇ ਨੀਵੇ ਆਖੇ ਜਾਂਦੇ ਲੋਕਾਂ ਨੂੰ ਪ੍ਰਮਾਤਮਾ ਹੀ ਜਗਤ ਵਿੱਚ ਇੱਜ਼ਤ ਬਖਸ਼ਦਾ ਹੈ:

**"ਐਸੀ ਲਾਲ ਤੁਝ ਬਿਨੁ ਕਉਨੁ ਕਰੈ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ॥**

*(ਅੰਗ 1106)*

ਪੰਚਮ ਗੁਰਦੇਵ ਗੁਰੂ ਅਰਜਨ ਦੇਵ ਜੀ ਵੀ ਐਸਾ ਹੀ ਫੁਰਮਾਨ ਕਰਦੇ ਹਨ:

**"ਹਰਿ ਜੀਉ ਨਿਮਾਣਿਆ ਤੂ ਮਾਣੁ॥ ਨਚੀਜਿਆ ਚੀਜ ਕਰੇ ਮੇਰਾ ਗੋਵਿਦੁ ਤੇਰੀ ਕੁਦਰਤਿ ਕਉ ਕੁਰਬਾਣੁ॥"**

*(ਅੰਗ 624)*

ਭਗਤ ਤ੍ਰਿਲੋਚਣ, ਸਧਨਾ ਅਤੇ ਸੈਨ ਆਦਿ ਬੰਦਗੀ ਕਰਨ ਕਰਕੇ ਹੀ ਜਗਤ ਵਿੱਚ ਉਘੇ ਹੋਏ ਸਨ।

ਸੋ ਇਨ੍ਹਾਂ ਗੁਰਬਾਣੀ ਅਤੇ ਸਾਖੀ ਪ੍ਰਮਾਣਾਂ ਨੂੰ ਵਿਚਾਰ ਕੇ ਆਪ ਮੁਹਾਰੇ ਹੀ ਮੁੰਹੋਂ ਨਿਕਲਦਾ ਹੈ

**"ਜਿਨਿ ਸੇਵਿਆ ਤਿਨਿ ਪਾਇਆ ਮਾਨੁ॥"**

*(ਜਪੁ ਜੀ, ਅੰਗ 2)*

ਅਸੀਂ ਕਿਤੇ ਇਹ ਪਾਵਨ ਬੋਲ ਪੜ੍ਹਣ, ਸੁਨਣ ਅਤੇ ਗਾਉਣ ਤੱਕ ਹੀ ਸੀਮਤ ਨਾ ਰਹਿ ਜਾਈਏ। ਇਨ੍ਹਾਂ ਅਨਮੋਲ ਬਚਨਾਂ ਨੂੰ ਹਿਰਦੇ ਵਿੱਚ ਦ੍ਰਿੜ ਕਰਕੇ ਸਿਮਰਨ ਦੀ ਆਹਰ ਵਿੱਚ ਜ਼ਰੂਰ ਲਗੀਏ।

----0----

*ਸਫਾ 16 ਦਾ ਬਾਕੀ*

ਅਸੀਂ ਸਾਰੇ ਉਸਦੇ ਬੱਚੇ ਹਾਂ। ਅਸੀਂ ਸਾਰੇ ਬਰਾਬਰ ਹਾਂ। ਕੋਈ ਉੱਚਾ ਨੀਵਾਂ ਨਹੀਂ। ਸਿੱਖ ਸਿੱਖ ਹੁੰਦਾ ਹੈ ਇਸ ਸਿਧਾਂਤ ਅਨੁਸਾਰ ਸਿੱਖ ਦੀ ਕੋਈ ਜਾਤ ਨਹੀ ਤੇ ਜਿਸਦੀ ਜਾਤ ਹੈ ਉਹ ਸਿੱਖ ਨਹੀਂ ਹੁੰਦਾ। ਮੁਸਲਮਾਨ ਭਾਰਤ ਵਿੱਚ 20% ਹਨ। ਸਿੱਖ 2% ਭੀ ਨਹੀਂ। ਮੰਨੂਵਾਦੀਆ ਨੇ ਸਿੱਖਾਂ ਨੂੰ ਖਤਮ ਕਰਨ ਲਈ ਅੱਡੀ ਚੋਟੀ ਦਾ ਜੋਰ ਲਗਾ ਕੇ ਦੇਖ ਲਿਆ ਹੈ। ਸਿੱਖ ਸੱਚ ਅਤੇ ਪਾਰਦਰਸ਼ਤਾ ਤੌਂ ਖੜੇ ਹਨ। ਮੰਨੂਵਾਦੀ ਝੂਠ ਅਤੇ ਪਖੰਡਾਂ ਤੇ ਖੜੇ ਹਨ। ਇਸ ਹਾਲਤ ਵਿੱਚ ਸਿੱਖਾਂ ਨੂੰ ਕਿਵੇਂ ਗੁਲਾਮ ਬਣਾ ਸਕਦੇ ਹਨ। ਸਿੱਖ ਦੁਨੀਆਂ ਵਿੱਚ ਫੈਲ ਗੀਆ ਹੈ। ਇਸਨੇ ਦੁਨੀਆਂ ਵਿੱਚ ਆਪਣੀ ਪਹਿਚਾਣ ਬਣਾ ਲਈ ਹੈ। ਭਾਰਤ ਤੌਂ ਬਾਹਰ ਕੋਈ ਦਲਿਤ ਸਮੱਸਿਆ ਨਹੀ ਹੈ।

ਬਸ! ਇਧਰੋਂ ਭਾਰਤ ਵਿਚੋਂ ਜਾਣ ਵਾਲੇ ਮਨੂੰਵਾਦੀਆਂ ਵਿਚ ਹੀ ਜਾਤ ਪਾਤ ਦੇ ਕਿਟਾਣੂ ਪਾਏ ਜਾਂਦੇ ਹਨ। ਬਾਹਰਲੇ ਗੁਰਦੁਆਰਿਆਂ ਵਿਚ ਭੀ ਮੰਨੂਵਾਦੀ ਬਿਰਤੀ ਵਾਲਿਆਂ ਦਾ ਕਬਜਾ ਹੈ।

ਸਿੱਖਾਂ ਨੂੰ ਆਪਣੇ ਅਸਲ ਨਿਸ਼ਾਨੇ ਤੇ ਵਾਪਿਸ ਆਉਣਾ ਪੈਣਾ ਹੈ। ਘੱਟੋ ਘੱਟ ਪੰਜਾਬ ਵਿੱਚ ਤਾਂ ਸਿੱਖਾਂ ਨੂੰ ਦਲਿਤ ਕਲਿਆਣ ਦੇ ਨਿਸ਼ਾਨੇ ਤੇ ਵਾਪਿਸ ਆਉਣਾ ਚਾਹੀਦਾ ਹੈ। ਦਲਿਤਾਂ ਨੂੰ ਭੀ ਚਾਹੀਦਾ ਹੈ ਕਿ ਗੁਰਮਤਿ ਦੇ ਸਿਧਾਂਤਾਂ ਨੂੰ ਸਮਝ ਕੇ ਜਲਦੀ ਤੋ ਜਲਦੀ ਗੁਰਮਤਿ ਦੇ ਧਾਰਨੀ ਹੋ ਜਾਣ। ਦਲਿਤ ਰਹਿ ਕੇ ਸ਼ਾਤਰ ਮੰਨੂਵਾਦ ਨਾਲ ਯੁੱਧ ਨਹੀਂ ਹੋ ਸਕਦਾ। ਮੰਨੂਵਾਦੀਆ ਨੂੰ ਭਾਂਜ ਦੇਣ ਲਈ ਗੁਰੂ ਗੋਬਿੰਦ ਸਿੰਘ ਜੀ ਦੇ ਬੰਦੇ ਬਣਨਾ ਪੈਣਾ ਹੈ। ਜੱਟਾਂ ਨੂੰ ਭੀ ਚਾਹੀਦਾ ਹੈ ਕਿ ਗੁਰੂ ਜੀ ਦੇ ਸਿੰਘ ਬਣ ਕੇ ਸਿੱਖ ਸਮਾਜ ਦਾ ਹਿੱਸਾ ਬਣ ਕੇ ਬਿਪਰਾਂ ਦੀ ਗਲਾਮੀ ਤੋਂ ਛੁਟਕਾਰਾ ਪਾਉਣ। ਗੁਰਮਤਿ ਦੇ ਨਿਸ਼ਾਨੇ ਨੂੰ ਸਮਝ ਕੇ ਗੁਰੂ ਘਰ ਦੀਆਂ ਖੁਸੀਆਂ ਪਰਾਪਤ ਕਰਨ। ਨਿਰਸੰਦੇਹ ਖ਼ਾਲਸੇ ਦੀ ਸਿਰਜਨਾ ਦਾ ਨਿਸ਼ਾਨਾ ਗੁਰਮਤਿ ਨੂੰ ਧਾਰਨ ਕਰਕੇ ਜੀਅਉ ਨਿਰਮਲ ਬਾਹਰਹੁ ਨਿਰਮਲ ਕਰਕੇ ਦਲਿਤ ਕਲਿਆਣ ਲਈ ਜੁਟ ਜਾਣ ਨਾਲ ਹੀ ਗੁਰੂ ਘਰ ਦੀਆਂ ਖੁਸ਼ੀਆਂ ਪਰਾਪਤ ਹੋ ਸਕਦੀਆਂ ਹਨ।

----0----

# ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਦਿਹਾੜਾ ਮਕਸਦ ਤੇ ਮਹੱਤਵ ਦੇ ਝਰੋਖੇ 'ਚੋਂ

*ਬੀਰ ਦਵਿੰਦਰ ਸਿੰਘ,*
*ਸਾਬਕਾ ਡਿਪਟੀ ਸਪੀਕਰ, ਪੰਜਾਬ ਵਿਧਾਨ ਸਭਾ*
*09814033362*

ਅੰਗਰੇਜ਼ੀ ਕੈਲੰਡਰ ਅਨੁਸਾਰ ਸਾਲ 2019 ਦੇ ਨਵੰਬਰ ਮਹੀਨੇ ਵਿੱਚ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਦਿਹਾੜਾ ਆ ਰਿਹਾ ਹੈ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ ਅਧਿਕਾਰਤ ਤੌਰ ਤੇ ਇਸ ਤਾਰੀਖ ਦਾ ਬਾਕਾਇਦਾ ਐਲਾਨ ਕੀਤਾ ਜਾਣਾ ਹਾਲੇ ਬਾਕੀ ਹੈ। ਇਸ ਲਈ ਮੈਂ ਕਿਸੇ ਨਿਸ਼ਚਿਤ ਮਿਤੀ ਦੇ ਬਖੇੜੇ ਵਿੱਚ ਨਹੀਂ ਪੈਂਦਾ। ਜ਼ਿਕਰ ਯੋਗ ਹੈ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪਹਿਲਾਂ ਸਾਲ 1999 ਵਿੱਚ ਤੇ ਦੁਬਾਰਾ ਸਾਲ 2003 ਵਿੱਚ ਕੁੱਝ ਸੋਧਾਂ ਉਪਰੰਤ ਨਾਨਕਸ਼ਾਹੀ ਕੈਲੰਡਰ ਜਾਰੀ ਕੀਤਾ ਗਿਆ ਸੀ। ਲਾਗੂ ਕਰਨ ਸਮੇਂ ਇਸ ਕੈਲੰਡਰ ਨੂੰ ਸਰਲ, ਵਿਗਿਆਨਕ ਤੇ ਉਪਯੋਗੀ ਕਿਹਾ ਗਿਆ ਸੀ। ਫੇਰ ਮਾਰਚ 2010 ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ, ਸੰਗਰਾਂਦਾਂ ਬਿਕ੍ਰਮੀ ਕੈਲੰਡਰ ਵਾਲੀਆ ਹੀ ਅਪਣਾ ਲਈਆ ਗਈਆਂ ਤੇ ਹੁਣ ਇੱਕ ਵਾਰ ਫੇਰ ਮਾਰਚ 2015 ਵਿੱਚ, ਕਿਸੇ ਬਾਹਰੀ ਜਾਂ ਸਰਕਾਰੀ ਦਬਾਓ ਹੇਠ ਸਾਰੇ ਗੁਰਪੁਰਬ ਬਿਕ੍ਰਮੀ ਕੈਲੰਡਰ ਮੁਤਾਬਕ ਮਨਾਉਣ ਦਾ ਫੈਸਲਾ ਕਰ ਲਿਆ ਗਿਆ ਹੈ। ਅਲਬੱਤਾ ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਦਿਹਾੜਾ ਤਾਂ ਨਵੰਬਰ 2019 ਵਿੱਚ ਹੀ ਬਣਦਾ ਹੈ ਜੇ ਉਸ ਵੇਲੇ ਤੱਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੋਈ ਹੋਰ ਨਵੀਂ ਸੋਧ ਨਾ ਕੀਤੀ।

ਸਿੱਖ ਧਰਮ ਅੱਜ ਸੰਸਾਰ ਦੇ ਨੌਂ ਵੱਡੇ ਧਰਮਾਂ ਵਿੱਚੋਂ ਸਭ ਤੋਂ ਨਵਾਂ, ਵਿਹਾਰਕ ਤੇ ਸਰਲ ਧਰਮ ਹੈ। ਸਿੱਖ ਧਰਮ ਦਾ ਇਤਿਹਾਸ ਗੌਰਵਮਈ ਹੈ। ਇਸ ਦੇ ਪੈਰੋਕਾਰਾਂ ਦੀ ਜੀਵਨਜਾਚ ਨੂੰ ਗੁਰਮਤਿ ਦਾ ਸਿਧਾਂਤ ਨਿਰਧਾਰਤ ਕਰਦਾ ਹੈ। ਸ਼ਬਦ ਗੁਰੂ, ਸਿੱਖ ਸੁਰਤੀ ਦਾ ਮਾਰਗ ਦਰਸ਼ਕ ਹੈ। ਗੁਰੂ ਪਦਵੀ ਪ੍ਰਾਪਤ, ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਧਰਮ ਦੇ ਪਵਿੱਤਰ ਧਰਮ-ਗ੍ਰੰਥ ਹਨ। ਕਿਉਂਕਿ ਗੁਰੂ ਨਾਨਕ ਦੇਵ ਜੀ ਸਿੱਖ ਧਰਮ ਦੇ ਬਾਨੀ ਹਨ, ਇਸ ਲਈ ਉਨ੍ਹਾਂ ਦੇ 550ਵੇਂ ਯਾਦਗਾਰੀ ਜਨਮ ਦਿਹਾੜੇ ਨੂੰ ਇੱਕ ਮਹਾਨ ਉਤਸਵ ਦੇ ਰੂਪ ਵਿੱਚ ਮਨਾਉਣ ਲਈ, ਸਮੁੱਚੀ ਸਿੱਖ ਕੌਮ ਵੱਲੋਂ ਇੱਕ ਵਿਆਪਕ ਯੋਜਨਾ ਉਲੀਕਣੀ ਬਣਦੀ ਹੈ। ਇਸ ਕਾਰਜ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, ਦਿੱਲੀ ਗੁਰਦੁਆਰਾ ਪ੍ਰਬੰਧਕ ਕਮੇਟੀ, ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ, ਪੰਜਾਬੀ ਯੂਨੀਵਰਸਿਟੀ ਪਟਿਆਲਾ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਸ਼ਵ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ, ਚੀਫ਼ ਖਾਲਸਾ ਦਿਵਾਨ, ਗੁਰੂ ਨਾਨਕ ਫਾਊਂਡੇਸ਼ਨ ਅਤੇ ਸਮੂੰਹ ਸਿੱਖ ਵਿੱਦਿਅਕ ਸੰਸਥਾਵਾਂ (ਖਾਲਸਾ ਕਾਲਜ ਅਤੇ ਸਕੂਲ) ਅਤੇ ਸਿੱਖ ਧਰਮ ਦੇ ਸਿਧਾਂਤਾਂ ਅਤੇ ਫਲਸਫ਼ੇ ਦੇ ਪ੍ਰਚਾਰ ਤੇ ਪਰਸਾਰ ਦੇ ਕਾਰਜ ਵਿੱਚ ਕਾਰਜਸ਼ੀਲ ਸਾਰੀਆਂ ਸਿੱਖ ਸੰਸਥਾਵਾਂ ਨੂੰ ਹੁਣ ਤੋਂ ਹੀ ਇਸ ਵਿਸ਼ੇਸ਼ ਕਾਰਜ ਵਿੱਚ ਜੁਟ ਜਾਣਾਂ ਚਾਹੀਦਾ ਹੈ। ਹਰ ਇੱਕ ਸੰਸਥਾ ਨੂੰ ਆਪਣਾ ਯੋਗਦਾਨ ਪਾਉਣ ਲਈ ਇੱਕ ਵਿਸ਼ੇਸ਼ ਯੋਜਨਾ ਉਲੀਕ ਲੈਣੀ ਚਾਹੀਦੀ ਹੈ।

ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਸਿੱਖ ਕੌਮ ਦੀ ਸਿਰਮੌਰ ਸੰਸਥਾ ਹੈ। ਗੁਰੂ ਨਾਨਕ ਦੇਵ ਜੀ ਦਾ 550ਵਾਂ ਪ੍ਰਕਾਸ਼ ਉਤਸਵ, ਸਮੁੱਚੇ ਸਿੱਖ ਜਗਤ ਲਈ ਇੱਕ ਵਿਸ਼ੇਸ਼ ਮਹੱਤਵ ਰਖਦਾ ਹੈ। ਸਿੱਖ ਧਰਮ ਦਾ ਸੰਕਲਪ ਵਿਸ਼ਵ-ਵਿਆਪੀ ਹੈ, ਇਸ ਵਿਸ਼ੇਸ਼ ਪੁਰਬ ਨੂੰ, ਵਿਸ਼ਵ ਪੱਧਰ ਤੇ ਮਨਾਉਣ ਦੀ ਵਿਆਪਕ ਯੋਜਨਾ ਬਣਨੀ ਚਾਹੀਦੀ ਹੈ। ਇਹ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਅਤੇ ਸਮੁੱਚੀ ਸਿੱਖ

ਲੀਡਰਸ਼ਿਪ ਦੀ ਯੋਗਤਾ ਅਤੇ ਦੂਰਦ੍ਰਿਸ਼ਟੀ ਦੀ ਪਰਖ ਦੀ ਘੜੀ ਹੈ। ਇਸ ਮਹਾਨ ਕਾਰਜ ਵਿੱਚ ਸਿੱਖ ਬੁੱਧੀਜੀਵੀਆਂ ਤੇ ਲੇਖਕਾਂ ਦੀ ਵੱਡੀ ਭੂਮਿਕਾ ਬਣਦੀ ਹੈ, ਉਨ੍ਹਾਂ ਦੀ ਬੌਧਿਕ ਉੱਤਮਤਾ ਦਾ ਸਦਪ੍ਰਯੋਗ ਕਰਨਾ ਚਾਹੀਦਾ ਹੈ। ਮੇਰੀ ਜਾਚੇ, ਸਿੱਖ ਚੇਤਨਾ ਦੇ ਪਰਿਪੇਖ ਵਿੱਚ, ਸਿੱਖ ਬੁੱਧੀਜੀਵੀਆਂ ਦੇ ਬੌਧਿਕ ਅਨੁਭਵਾਂ ਦਾ, ਧਰੁਵ ਬਿੰਦੂ, ਵਿਸ਼ਵ ਦੇ ਅਜੋਕੇ ਬਿਰਤਾਂਤਿਕ ਸਰੋਕਾਰਾਂ ਦੀ ਦ੍ਰਿਸ਼ਟੀ ਵਿੱਚ, ਉੱਤਮ ਸਿੱਖ ਸਾਹਿਤ ਦੀ ਰਚਨਾ, ਹੋਣਾ ਚਾਹੀਦਾ ਹੈ। ਇਸ ਸੰਧਰਵ ਵਿੱਚ, ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਉਦਾਸੀਆਂ ਦੇ ਲੰਮੇ ਪੈਂਡਿਆਂ ਦੀ ਗਾਥਾ ਅਤੇ ਉਸਦੇ ਮੂਲ ਮਨੋਰਥਾਂ ਨੂੰ, ਵਿਸ਼ਵ ਸਰੋਕਰਾਂ ਦੇ ਪ੍ਰਸੰਗ ਵਿੱਚ, ਪੁਨਰ ਪ੍ਰਸਤੁਤ ਕਰਨ ਦੀ ਲੋੜ ਹੈ। ਇਸ ਮਹਾਨ ਕਾਰਜ ਨੂੰ ਸਹੀ ਸੰਧਰਵ ਵਿੱਚ ਨੇਪਰੇ ਚਾੜ੍ਹਨ ਲਈ ਜ਼ਰੂਰੀ ਹੈ ਕਿ ਨਵੀਂ ਖੋਜ ਨੂੰ ਸਿਰਮੌਰ ਪਹਿਲ ਦਿੱਤੀ ਜਾਵੇ।

ਅੱਜ ਸੰਸਾਰ ਦਾ ਵੱਡਾ ਹਿੱਸਾ ਬਹੁ-ਸੱਭਿਆਚਾਰੀ, ਬਹੁ-ਧਰਮੀ, ਬਹੁ-ਭਾਸ਼ਾਈ ਅਤੇ ਬਹੁ-ਨਸਲੀ ਮਨੁੱਖੀ ਸਮਾਜ ਦੇ ਅੰਤਰ ਵਿਰੋਧਾਂ ਦੇ ਸਰੋਕਾਰਾਂ ਨਾਲ ਜੂਝ ਰਿਹਾ ਹੈ। ਇਸ ਪਰਿਪੇਖ ਵਿੱਚ ਗੁਰੂ ਨਾਨਕ ਦੇਵ ਜੀ ਦੀਆਂ ਸਾਰੀਆਂ ਉਦਾਸੀਆਂ ਦੇ ਸੂਖਮ ਲਕਸ਼ਾਂ ਦੀ ਵਾਸਤਵਿਕਤਾ ਦੀ, ਇਸ ਵਿਸ਼ੇਸ਼ ਸਾਪੇਖਤਾ ਦੀ ਦ੍ਰਿਸ਼ਟੀ ਵਿੱਚ, ਪੁਨਰ ਪੜਚੋਲ ਕਰਨ ਦੀ ਜ਼ਰੂਰਤ ਹੈ। ਗੁਰੂ ਜੀ ਦੀਆਂ ਉਦਾਸੀਆਂ ਦੇ ਪੁਰਨੂਰ ਪੈਂਡਿਆਂ ਦੀਆਂ ਪੈੜਾਂ ਤੇ ਸਾਖੀਆਂ ਦਾ ਸੱਚ, ਅੱਜ ਦੇ ਬੇਨੂਰ ਸਮਿਆਂ ਵਿੱਚ, ਕਿੰਨਾ ਸੱਜਰਾ ਤੇ ਪ੍ਰਸੰਗਿਕ ਹੈ, ਇਸ ਸੱਚ ਨੂੰ ਵੀ ਪੁਨਰ ਪ੍ਰਭਾਸ਼ਿਤ ਕਰਨਾ, ਸਮੇਂ ਦੀ ਸਭ ਤੋਂ ਵੱਡੀ ਲੋੜ ਹੈ।

ਵਿਸ਼ਵੀਕਰਨ ਦੇ ਦੌਰ ਵਿੱਚ ਸੂਚਨਾ ਤਕਨਾਲੋਜੀ ਕਾਰਨ ਅੱਜ ਪੂਰਾ ਵਿਸ਼ਵ ਸੁੰਗੜ ਕੇ ਇੱਕ ਪਿੰਡ ਬਣ ਗਿਆ ਹੈ।, ਕੰਪਿਊਟਰਾਂ ਦੇ ਵਿਸ਼ਵਵਿਆਪੀ ਤਾਣੇ-ਬਾਣੇ ਰਾਹੀਂ ਬਹੁਤ ਸਾਰੀਆਂ ਅਜੇਹੀਆਂ ਜਾਣਕਾਰੀਆਂ ਸਾਡੇ ਗਿਆਨ ਵਿੱਚ ਵਾਧਾ ਕਰ ਰਹੀਆਂ ਹਨ ਜੋ ਨਵੀਆ ਤੇ ਹੈਰਾਨਕੁੰਨ ਹਨ। ਇਨ੍ਹਾਂ ਵਿੱਚੋਂ ਕੁੱਝ ਜਾਣਕਾਰੀਆਂ ਗੁਰੂ ਨਾਨਕ ਦੇਵ ਜੀ ਦੀਆਂ ਚਾਰ ਉਦਾਸੀਆਂ ਦੇ ਸਬੰਧ ਵਿੱਚ ਵੀ ਹਨ। ਇਹ ਜਾਣਕਾਰੀਆਂ ਸਿੱਖ ਵਿਦਵਾਨਾ ਤੇ ਇਤਿਹਾਸਕਾਰਾਂ ਲਈ ਡੂੰਘੀ ਖੋਜ ਦਾ ਨਵਾਂ ਵਿਸ਼ਾ ਬਣ ਸਕਦੀਆਂ ਹਨ।

ਇੱਥੇ ਇਹ ਜ਼ਿਕਰ ਜ਼ਰੂਰੀ ਹੋ ਗਿਆ ਹੈ ਕਿ ਜੁਲਾਈ 2013 ਵਿੱਚ ਮੈਨੂੰ ਕੀਨੀਆ (ਪੂਰਬੀ ਅਫ਼ਰੀਕਾ ਦਾ ਦੇਸ਼) ਵਿੱਚ ਜਾਣ ਦਾ ਮੌਕਾ ਮਿਲਿਆ। ਸਬੱਬ ਇਹ ਸੀ ਕਿ ਕੀਨੀਆ ਦੇ ਸਿੱਖ ਭਾਈਚਾਰੇ ਵੱਲੋਂ, ਦੇਸ਼-ਵਿਦੇਸ਼ ਪੜ੍ਹਦੇ, ਸਿੱਖ ਨੌਜਵਾਨ ਬੱਚਿਆਂ ਅਤੇ ਬੱਚੀਆਂ ਨੂੰ ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾ ਬਾਰੇ ਹਰ ਕਿਸਮ ਦੀ ਸਰਲ ਜਾਣਕਾਰੀ, ਅੰਗਰੇਜ਼ੀ ਅਤੇ ਪੰਜਾਬੀ ਵਿੱਚ, ਵਿਸਥਾਰ ਪੂਰਵਕ ਢੰਗ ਨਾਲ ਦੇਣ ਲਈ, ਹਰ ਵਰ੍ਹੇ, ਇੱਕ ਹਫ਼ਤੇ ਦੀ ਅਵਧੀ ਵਾਲਾ ਕੈਂਪ, ਗੁਰਦਵਾਰਾ ਮਕਿੰਡੂ ਸਾਹਿਬ ਵਿਖੇ ਲਾਇਆ ਜਾਂਦਾ ਹੈ। ਇਹ ਸ਼ਾਨਦਾਰ ਗੁਰਦਵਾਰਾ ਨੈਰੋਬੀ-ਮੁੰਬਾਸਾ ਸ਼ਾਹਰਾਹ ਉੱਤੇ ਨੈਰੋਬੀ ਤੋਂ ਕੋਈ 170 ਕਿਲੋਮੀਟਰ ਦੀ ਦੂਰੀ ਤੇ ਸਥਿੱਤ ਹੈ। ਗੁਰਦਵਾਰਾ ਮਕਿੰਡੂ ਸਾਹਿਬ ਦੀ ਪ੍ਰਬੰਧਕ ਕਮੇਟੀ ਨੇ, ਸਾਲ 2013 ਦੇ ਕੈਂਪ ਲਈ ਇਹ ਸੇਵਾ ਮੇਰੇ ਜ਼ਿੰਮੇ ਲਾ ਦਿੱਤੀ। ਗੁਰਦਵਾਰਾ ਮਕਿੰਡੂ ਸਾਹਿਬ ਦੀਆਂ ਪੁਰਨੂਰ ਫ਼ਿਜ਼ਾਵਾਂ ਵਿੱਚ, ਇਨ੍ਹਾਂ ਪਿਆਰੇ ਬੱਚਿਆ ਅਤੇ ਉਨ੍ਹਾਂ ਦੇ ਮਾਪਿਆਂ ਦੀ ਸੰਗਤ ਵਿੱਚ, ਇੱਕ ਸਪਤਾਹ ਗੁਜ਼ਾਰ ਕੇ, ਮੈਨੂੰ ਰੂਹਾਨੀਅਤ ਦਾ ਅਨੂੱਠਾ ਅਨੁਭਵ ਮਾਨਣ ਦਾ ਮੌਕਾ ਮਿਲਿਆ।

ਇਹ ਇੱਕ ਮੌਕਾ ਮੇਲ ਹੀ ਸੀ ਕਿ ਇਸ ਸਮੇਂ ਦੁਰਾਨ, ਉਗਾਂਡਾ (ਪੂਰਬੀ ਅਫ਼ਰੀਕਾ ਦਾ ਇੱਕ ਹੋਰ ਦੇਸ਼) ਦੇ ਕੰਪਾਲਾ ਸ਼ਹਿਰ ਤੋਂ ਇੱਕ ਸਿੱਖ ਪਰਿਵਾਰ ਤੇ ਉਨ੍ਹਾਂ ਦੇ ਰਿਸ਼ਤੇਦਾਰ ਵੀ ਗੁਰਦਵਾਰਾ ਸਾਹਿਬ ਵਿੱਚ ਠਹਿਰੇ ਹੋਏ ਸਨ, ਜਿਨ੍ਹਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਖੰਡ ਪਾਠ ਪ੍ਰਕਾਸ ਕਰਵਾਏ ਹੋਏ ਸਨ। ਇਸ ਦੁਰਾਨ ਹੀ ਉਗਾਂਡਾ ਦੇ ਅਫ਼ਰੀਕਨ ਮੂਲ ਦੇ ਕੁੱਝ ਹੋਰ ਸਿੱਖਾਂ ਦਾ ਜੱਥਾ ਵੀ ਇੱਥੇ ਪੁੱਜ ਗਿਆ ਜੋ ਬਾਮੁਨਾਨਿਕਾ (ਉਗਾਂਡਾ) ਤੋਂ ਗੁਰਦਵਾਰਾ ਮਕਿੰਡੂ ਸਾਹਿਬ ਦੇ ਦਰਸ਼ਨਾ ਲਈ ਆਏ ਸਨ। ਇਹ ਆਪਣਾ ਤੁਅੱਰਫ਼ 'ਮੁੰਗੁਨਾਨਿਕਾ' ਦੇ ਪੈਰੋਕਾਰਾਂ ਵੱਜੋਂ ਦੇ ਰਹੇ ਸਨ। ਇੱਥੇ ਇਹ ਵਰਨਣਯੋਗ ਹੈ ਕਿ ਸੁਹੈਲੀ ਭਾਸ਼ਾ ਵਿੱਚ 'ਮੁੰਗੂ' ਰੱਬ ਨੂੰ ਆਖਦੇ ਹਨ। 'ਮੁੰਗੁਨਾਨਿਕਾ' ਤੋਂ ਭਾਵ ਹੈ 'ਨਾਨਕ-ਰੱਬ' । ਬਾਮੂਨਾਨਿਕਾ, ਉਗਾਂਡਾ ਦੀ ਰਾਜਧਾਨੀ ਕੰਪਾਲਾ ਤੋਂ

, ਕੰਪਾਲਾ-ਸੁਡਾਨ ਰੋਡ ਤੇ ਲੱਗਪੱਗ 38 ਕਿਲੋਮੀਟਰ ਦੀ ਦੂਰੀ ਤੇ ਵਾਕਿਆ ਹੈ। ਉਗਾਂਡਾ ਵਿੱਚ ਵੱਸਦੀ ਸਿੱਖ ਸੰਗਤ ਦਾ ਵਿਸ਼ਵਾਸ਼ ਹੈ ਕਿ ਗੁਰੂ ਨਾਨਕ ਸਾਹਿਬ ਲਗ ਭਗ 1519 ਦੇ ਆਸ-ਪਾਸ ਇਸ ਖਿੱਤੇ ਵਿੱਚ ਆਏ ਸਨ। ਇਸ ਸਬੰਧ ਵਿੱਚ ਹੋਰ ਵਿਸਥਾਰ ਪੂਰਵਕ ਜਾਣਕਾਰੀ ਪ੍ਰਾਪਤ ਕਰਨ ਤੋਂ ਬਾਅਦ ਇਹ ਤੱਥ ਵੀ ਸਾਹਮਣੇ ਆਇਆ, ਕਿ ਗੁਰੂ ਨਾਨਕ ਦੇਵ ਜੀ ਉਗਾਂਡਾ ਤੋਂ ਇਲਾਵਾ ਇਜਿਪਟ, ਸੁਡਾਨ, ਕੀਨੀਆ, ਇਥੋਪੀਆਂ, ਸੋਮਾਲੀਆ, ਤਨਜ਼ਾਨੀਆਂ ਅਤੇ ਕਾਂਗੋ ਵਰਗੇ ਦੇਸਾਂ ਵਿੱਚ ਵੀ ਪੁੱਜੇ ਸਨ ਤੇ ਲਗ ਪਗ ਦਸ ਮਹੀਨੇ ਦਾ ਸਮਾਂ ਇਨ੍ਹਾਂ ਅਫ਼ਰੀਕਨ ਮੂਲ ਦੇ ਲੋਕਾਂ ਨਾਲ ਗੁਜ਼ਾਰਿਆ। ਇਨ੍ਹਾਂ ਯਾਤਰਾਵਾਂ ਦਾ ਹਵਾਲਾ ਜਨਮਸਾਖੀਆਂ ਵਿੱਚ 'ਹਬਸ਼ ਦੇਸ' ਵੱਜੋ ਮਿਲਦਾ ਹੈ। ਇਸ ਸਬੰਧ ਵਿੱਚ ਭਾਈ ਹਰਪਾਲ ਸਿੰਘ ਗਿੱਲ ਕੈਨੇਡਾ ਵਾਸੀ ਵੱਲੋਂ ਬੜੀ ਮਿਹਨਤ ਤੇ ਬਾਰੀਕਬੀਨੀ ਨਾਲ ਖੋਜ ਕੀਤੀ ਗਈ ਹੈ, ਜਿਸਦੇ ਤਫ਼ਸੀਲੀ ਹਵਾਲੇ ਪਾਠਕਾਂ ਦੀ ਜਾਣਕਾਰੀ ਲਈ ਇਸ ਵੈਬਸਾਈਟ ਤੇ ਉਪਲਬਧ ਹਨ : ਹਟਟਪ://ਸਓਟਗੁਰੁ.ਯਬਲੇ.ਚੋਮ/ ਸ ਓ ਟ ਗ ੁ ਰ ੁ - ਨ ਓ ਨ ਓ ਕ - ਸ ਓ ਹ ਬਿ - ਨਿ - ਬਓਮੁਨਓਨਕਿਉਗਓਨਦਓ.ਹਟਮਲ ।

ਇਸੇ ਤਰ੍ਹਾਂ ਹਾਲ ਹੀ ਵਿੱਚ ਪ੍ਰਾਪਤ ਹੋਏ ਵੇਰਵਿਆਂ ਅਤੇ ਵੈਟੀਕਨ (ਰੋਮ) ਦੇ ਪੁਰਾਲੇਖੀ ਦਸਤਾਵੇਜ਼ਾ ਦੇ ਹਵਾਲਿਆਂ ਤੋਂ ਇੱਹ ਜਾਣਕਾਰੀ ਮਿਲਦੀ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਇਟਲੀ ਵਿੱਚ ਸਥਾਪਿਤ, ਇਸਾਈ ਮੱਤ ਦੇ ਰੋਮ ਸਥਿੱਤ, ਸਦਰ ਮੁਕਾਮ 'ਵੈਟੀਕਨ' ਦੀ ਯਾਤਰਾ ਵੀ ਸਾਲ 1520 ਵਿੱਚ ਕੀਤੀ ਅਤੇ ਉਨ੍ਹਾਂ ਨੇ ਇਸਾਈ ਮੱਤ ਦੇ ਦਸਵੇਂ ਪੋਪ ਲੀਓ ਅਤੇ ਕਾਰਡੀਨਲਜ਼ ਨਾਲ ਇੱਕ ਰਸਮੀ ਮੁਲਾਕਾਤ ਵੀ ਕੀਤੀ, ਉਸ ਵੇਲੇ ਉਨ੍ਹਾਂ ਨਾਲ ਭਾਈ ਮਰਦਾਨਾ ਜੀ ਵੀ ਮੌਜੂਦ ਸਨ। ਇਸ ਤੱਥ ਸਬੰਧੀ ਵੀ ਕਾਫ਼ੀ ਜਾਣਕਾਰੀ ਗੂਗਲ ਖੋਜ ਰਾਹੀਂ ਨੈੱਟ ਤੇ ਉਪਲਬਦ ਹੈ। ਹੋਰ ਵਧੇਰੇ ਜਾਣਕਾਰੀ ਲਈ ਇਨ੍ਹਾਂ ਵੈੱਬਸਾਈਟਸ ਤੇ ਭਾਲ ਕੀਤੀ ਜਾ ਸਕਦੀ ਹੈ; (ਾਾ.ਸਕਿਹਨਏਟ.ਚੋਮ, ਾਾ.ਗੁਰਮਓਟਬਬਿਦਕ.ਚੋਮ)

ਉਪਰੋਕਤ ਤੱਥਾਂ ਅਤੇ ਜਾਣਕਾਰੀਆਂ ਦੀ ਰੌਸ਼ਨੀ ਵਿੱਚ ਇਹ ਜ਼ਰੂਰੀ ਹੋ ਗਿਆ ਹੈ ਕਿ ਸਿੱਖ ਵਿਦਵਾਨਾਂ ਅਤੇ ਤਾਰੀਖ਼ਦਾਨਾ ਵੱਲੋਂ ਗੁਰੂ ਨਾਨਕ ਦੇਵ ਜੀ ਦੀਆਂ ਉਦਾਸ਼ੀਆਂ ਦੀ ਪੁਨਰ ਖੋਜ ਕੀਤੀ ਜਾਵੇ। ਭਾਵੇਂ ਗੁਰੂ ਨਾਨਕ ਦੇਵ ਜੀ ਦੀਆਂ ਉਦਾਸੀਆਂ ਤੇ ਪਹਿਲੋਂ ਹੀ ਬਹੁਤ ਸਾਰਾ ਕੰਮ ਹੋ ਚੁੱਕਾ ਹੈ ਪਰ ਫੇਰ ਵੀ ਨਵੇਂ ਉੱਭਰੇ ਤੱਥਾਂ ਨੂੰ ਖੋਜਣਾ ਅਤੇ ਖੋਜ ਉਪਰੰਤ ਪ੍ਰਮਾਣਿਤ ਕਰਨਾ, ਇਹ ਵੀ ਸਿੱਖ ਕੌਮ ਦੀ ਜ਼ਿੰਮੇਵਾਰੀ ਬਣਦੀ ਹੈ। ਇਸ ਸਬੰਧ ਵਿੱਚ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ ਨੂੰ ਤੁਰੰਤ ਹੀ, ਬਿਨਾਂ ਸਮਾ ਗਵਾਇਆਂ ਪ੍ਰਾਰੰਭਿਕ ਉਦਮ ਕਰਨਾ ਚਾਹੀਦਾ ਹੈ। ਇਹ ਵੀ ਜ਼ਰੂਰੀ ਹੈ ਕਿ ਰਾਜਨੀਤਕ ਸੰਕੀਰਨਤਾ ਤੋਂ ਮੁਕਤ ਹੋ ਕੇ, ਉਦਾਰ ਦ੍ਰਿਸ਼ਟੀਕੋਨ ਨਾਲ, ਸਿੱਖ ਕੌਮ ਦੇ ਵੱਡੇ ਆਸ਼ਿਆਂ ਦੀ ਦ੍ਰਿਸ਼ਟੀ ਵਿੱਚ, ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵੇਂ ਪ੍ਰਕਾਸ਼ ਦਿਹਾੜੇ ਨੂੰ ਮਨਾਉਣ ਲਈ, ਇੱਕ ਉੱਚ ਮਿਆਰੀ, ਬਹੁ ਮੰਤਵੀ ਕਮੇਟੀ ਦਾ ਗਠਨ ਕੀਤਾ ਜਾਵੇ ਤਾਂ ਕਿ ਸਾਰੇ ਪ੍ਰੋਗਰਾਮਾ ਦੀ ਰੂਪ-ਰੇਖਾ ਤੇ ਕਾਰਜ ਸੂਚੀ, ਸਿਆਣਪ ਅਤੇ ਦਾਨਾਈ ਨਾਲ, ਠੀਕ ਸਮੇਂ ਤੇ ਉਲੀਕ ਲਈ ਜਾਵੇ ਅਤੇ ਇਨ੍ਹਾਂ ਕਾਰਜਾਂ ਵਿੱਚ ਖਰਚ ਆਉਣ ਵਾਲੀ ਅਨੁਮਾਨਤ ਰਾਸ਼ੀ ਦਾ ਪ੍ਰਬੰਧ ਵੀ ਹੁਣੇ ਤੋਂ ਹੀ ਕਰ ਲਿਆ ਜਾਵੇ। ਇਸ ਤੋਂ ਵੀ ਵੱਧ ਜ਼ਰੂਰੀ ਹੈ ਇਹ ਹੈ ਕਿ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਸਮੂੰਹ ਸਿੱਖ ਤਖ਼ਤਾਂ ਦੇ ਸਿੰਘ ਸਾਹਿਬਾਨ ਅਤੇ ਦਿੱਲੀ ਗੁਰਦਵਾਰਾ ਪ੍ਰਬੰਧਕ ਕਮੇਟੀ ਨਾਲ ਸਲਾਹ ਮਸ਼ਵਰਾ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵੇਂ ਪ੍ਰਕਾਸ਼ ਦਿਹਾੜੇ ਦੀ ਤਾਰੀਖ ਦੇ ਐਲਾਨ ਛੇਤੀ ਕਰੇ ਤਾਂ ਕਿ ਸਿੱਖ ਕੌਮ ਨੂੰ ਇਸ ਮੁਕੱਦਸ ਦਿਹਾੜੇ ਬਾਰੇ ਕੋਈ ਭਰਮ-ਭੁਲੇਖਾ ਨਾ ਹੋਵੇ।

ਮੇਰਾ ਸੁਝਾਓ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦਾ 550ਵੇਂ ਪ੍ਰਕਾਸ਼ ਦਿਹਾੜੇ ਦੇ ਸਬੰਧ ਵਿੱਚ ਇੱਕ ਸ਼ਾਨਦਾਰ ਤੇ ਵੱਡਾ ਸਮਾਗਮ, ਪਾਕਿਸਤਾਨ ਦੀ ਸਰਕਾਰ ਨਾਲ ਸਲਾਹ ਮਸ਼ਵਰਾ ਕਰਕੇ, ਸ੍ਰੀ ਨਨਕਾਣਾ ਸਾਹਿਬ ਵੀ ਉਲੀਕਿਆ ਜਾਣਾ ਚਾਹੀਦਾ ਹੈ। ਗੁਰੂ ਨਾਨਕ ਦੇਵ ਜੀ ਦੇ ਜਨਮ ਅਸਥਾਨ, ਨਨਕਾਣਾ ਸਾਹਿਬ ਦੀ ਇਸ ਵਿਸ਼ੇਸ਼ ਮੌਕੇ ਤੇ ਯਾਤਰਾ ਲਈ ਵੱਡੀ ਪੱਧਰ ਤੇ ਵੀਜ਼ੇ ਹਾਸਲ ਕਰਨ ਲਈ ਭਾਰਤ ਦੀ ਸਰਕਾਰ ਅਤੇ ਪਾਕਿਸਤਾਨ ਦੀ ਸਰਕਾਰ ਨਾਲ ਹੁਣ ਤੋਂ ਹੀ ਤਾਲਮੇਲ ਬਿਠਾ ਲੈਣਾ ਚਾਹੀਦਾ ਹੈ।

----0----

# ਰਾਜਸਥਾਨ ਵਿੱਚ ਸਿੱਖ ਵਿਰਾਸਤ ਦੀ ਭਾਲ ਅਤੇ ਸੰਭਾਲ ਦੀ ਲੋੜ

*ਡਾ. ਪਰਮਵੀਰ ਸਿੰਘ*
*98720-74322*

ਰਾਜਸਥਾਨ ਭਾਰਤ ਦਾ ਇੱਕ ਅਜਿਹਾ ਸੂਬਾ ਹੈ ਜਿੱਥੋਂ ਦੀ ਸ਼ਾਹਾਨਾ ਰਾਜਸੀ ਵਿਰਾਸਤ ਲੋਕਾਂ ਦਾ ਮਨ ਮੋਹ ਲੈਂਦੀ ਹੈ। ਰਾਜਿਆਂ ਦੇ ਕਿਲ੍ਹੇ ਅਤੇ ਉੱਥੇ ਸੰਭਾਲ ਕੇ ਰੱਖੀਆਂ ਹੋਈਆਂ ਪੁਰਾਤਨ ਵਸਤਾਂ ਸੈਲਾਨੀਆਂ ਨੂੰ ਪ੍ਰਭਾਵਿਤ ਕਰਦੀਆਂ ਹਨ। ਹਿੰਦੂ, ਜੈਨ, ਸਿੱਖ ਅਤੇ ਇਸਲਾਮ ਧਰਮ ਨਾਲ ਸਬੰਧਿਤ ਧਾਰਮਿਕ ਅਸਥਾਨਾਂ 'ਤੇ ਸ਼ਰਧਾਲੂਆਂ ਦੀ ਗਿਣਤੀ ਦਿਨੋਂ-ਦਿਨ ਵਧਦੀ ਜਾ ਰਹੀ ਹੈ। ਰਾਜਸਥਾਨ ਦੇ ਰਾਜਪੂਤ ਰਾਜਿਆਂ ਦਾ ਗੁਰੂ ਸਾਹਿਬਾਨ, ਗੁਰੂ ਮਹਿਲ ਮਾਤਾ ਸੁੰਦਰੀ ਜੀ ਅਤੇ ਖ਼ਾਲਸਾ ਪੰਥ ਨਾਲ ਬਹੁਤ ਨੇੜਲਾ ਸਬੰਧ ਰਿਹਾ ਹੈ। ਇਸ ਦੇ ਨਾਲ ਹੀ ਬਾਬਾ ਬੰਦਾ ਸਿੰਘ ਬਹਾਦਰ ਦਾ ਰਾਜਪੂਤ ਰਾਜਿਆਂ ਨਾਲ ਕੀਤਾ ਗਿਆ ਚਿੱਠੀ-ਪੱਤਰ ਵੀ ਇਤਿਹਾਸ ਦੀਆਂ ਘਟਨਾਵਾਂ ਨੂੰ ਸਮਝਣ ਵਿੱਚ ਮਹੱਤਵਪੂਰਨ ਸਥਾਨ ਰੱਖਦਾ ਹੈ। ਇਸ ਦ੍ਰਿਸ਼ਟੀ ਤੋਂ ਰਾਜਸਥਾਨ ਦੀ ਸਿੱਖ ਵਿਰਾਸਤ ਨੂੰ ਦੇਖਣ ਦਾ ਯਤਨ ਕਰਨਾ ਚਾਹੀਦਾ ਹੈ ਤਾਂ ਕਿ ਸਿੱਖ ਇਤਿਹਾਸ ਨਾਲ ਸਬੰਧਿਤ ਖੋਜ ਦੇ ਵਿਭਿੰਨ ਪਹਿਲੂਆਂ ਨੂੰ ਉਜਾਗਰ ਕੀਤਾ ਜਾ ਸਕੇ।

ਗੁਰਧਾਮਾਂ ਨਾਲ ਸਬੰਧਿਤ ਪੁਸਤਕਾਂ ਪੜ੍ਹਦਿਆਂ ਅਕਸਰ ਇਹ ਵਿਚਾਰ ਮਨ ਵਿੱਚ ਆਉਂਦਾ ਸੀ ਕਿ ਗੁਰੂ ਨਾਨਕ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਜੀ ਨੇ ਰਾਜਸਥਾਨ ਦੀ ਯਾਤਰਾ ਕੀਤੀ ਹੈ ਪਰ ਉਨ੍ਹਾਂ ਨਾਲ ਸਬੰਧਿਤ ਅਸਥਾਨ ਬਹੁਤ ਘੱਟ ਨਜ਼ਰ ਆਉਂਦੇ ਹਨ। ਗੁਰੂ ਨਾਨਕ ਦੇਵ ਜੀ ਜਦੋਂ ਰਾਜਸਥਾਨ ਵਿੱਚੋਂ ਦੀ ਲੰਘੇ ਸਨ ਤਾਂ ਉਨ੍ਹਾਂ ਨੇ ਵੈਸ਼ਣਵ ਅਤੇ ਜੈਨ ਧਰਮ ਦੇ ਆਗੂਆਂ ਨਾਲ ਵਿਚਾਰ-ਚਰਚਾ ਕੀਤੀ ਸੀ। ਬੀਕਾਨੇਰ, ਕੋਲਾਇਤ ਤੇ ਪੋਖਰਨ ਆਦਿ ਗੁਰੂ ਨਾਨਕ ਦੇਵ ਜੀ ਦੀ ਯਾਦ ਵਿੱਚ ਅਸਥਾਨ ਬਣੇ ਹੋਏ ਹਨ।

ਗੁਰੂ ਗੋਬਿੰਦ ਸਿੰਘ ਜੀ ਦਾ ਦੋ ਵਾਰੀ ਰਾਜਸਥਾਨ ਵਿੱਚੋਂ ਲੰਘਣ ਦਾ ਜ਼ਿਕਰ ਇਤਿਹਾਸ ਦੀਆਂ ਪੁਸਤਕਾਂ ਵਿੱਚ ਆਉਂਦਾ ਹੈ। ਪਹਿਲੀ ਵਾਰੀ ਗੁਰੂ ਜੀ ਨੇ ਤਲਵੰਡੀ ਸਾਬੋ ਤੋਂ ਦੱਖਣ ਵੱਲ ਜਾਂਦਿਆਂ ਰਾਜਸਥਾਨ ਵਿੱਚੋਂ ਜਾਣ ਦਾ ਮਾਰਗ ਚੁਣਿਆ ਸੀ। ਦੂਜੀ ਵਾਰੀ ਬਾਦਸ਼ਾਹ ਬਹਾਦਰ ਸ਼ਾਹ ਨਾਲ ਗੁਰੂ ਜੀ ਆਗਰੇ ਤੋਂ ਦੱਖਣ ਵੱਲ ਗਏ ਸਨ।

ਗੁਰੂ ਗੋਬਿੰਦ ਸਿੰਘ ਜੀ ਆਪਣੀ ਪਹਿਲੀ ਯਾਤਰਾ ਦੌਰਾਨ 30 ਅਕਤੂਬਰ 1706 ਨੂੰ ਤਲਵੰਡੀ ਸਾਬੋ ਤੋਂ ਰਵਾਨਾ ਹੋਏ ਦੱਸੇ ਜਾਂਦੇ ਹਨ। 20 ਫਰਵਰੀ 1707 ਨੂੰ ਬਾਦਸ਼ਾਹ ਔਰੰਗਜ਼ੇਬ ਪਰਲੋਕ ਗਮਨ ਕਰ ਜਾਂਦਾ ਹੈ। ਬਾਦਸ਼ਾਹ ਦੀ ਮੌਤ ਦੀ ਖ਼ਬਰ ਲਗਪਗ 8-10 ਦਿਨ ਬਾਅਦ ਗੁਰੂ ਜੀ ਕੋਲ ਪੁੱਜਦੀ ਹੈ, ਉਸ ਸਮੇਂ ਗੁਰੂ ਜੀ ਬਘੌਰ ਵਿਖੇ ਸਨ। ਗੁਰੂ ਜੀ ਤਲਵੰਡੀ ਸਾਬੋ ਤੋਂ ਕੇਵਲ, ਝੋਰੜ, ਝੰਡਾ ਕਲਾਂ, ਸਰਸਾ ਅਤੇ ਮਾਧੋ ਸਿੰਘਾਣਾ ਤੋਂ ਹੁੰਦੇ ਹੋਏ ਰਾਜਸਥਾਨ ਵਿੱਚ ਦਾਖ਼ਲ ਹੋਏ ਸਨ। ਭਾਵੇਂ ਕਿ ਗੁਰੂ ਜੀ ਲਸ਼ਕਰ ਨਾਲ ਚੱਲ ਰਹੇ ਸਨ ਅਤੇ ਇਸ ਯਾਤਰਾ ਦੌਰਾਨ ਉਹ ਧਰਮ ਪ੍ਰਚਾਰ ਵੀ ਕਰ ਰਹੇ ਸਨ। ਲਗਪਗ ਸਾਢੇ ਤਿੰਨ ਮਹੀਨੇ ਗੁਰੂ ਜੀ ਰਾਜਸਥਾਨ ਵਿਖੇ ਰਹੇ ਹਨ। ਬਘੌਰ ਤੋਂ ਦਿੱਲੀ ਆਉਂਦੇ ਸਮੇਂ ਵੀ ਉਹ ਬਹੁਤਾ ਹਿੱਸਾ ਰਾਜਸਥਾਨ ਵਿੱਚੋਂ ਲੰਘੇ ਦੱਸੇ ਜਾਂਦੇ ਹਨ।

ਕੁਝ ਅਸਥਾਨਾਂ 'ਤੇ ਗੁਰੂ ਗੋਬਿੰਦ ਸਿੰਘ ਜੀ ਦੀ ਯਾਦ ਵਿੱਚ ਗੁਰਧਾਮ ਸੁਸ਼ੋਭਿਤ ਹਨ ਜਿਵੇਂ ਨੌਹਰ, ਸਹਾਵਾ, ਚੁਰੂ, ਨਰਾਇਣਾ, ਬਘੌਰ, ਭੀਲਵਾੜਾ ਤੇ ਪੁਸ਼ਕਰ ਆਦਿ। ਇਨ੍ਹਾਂ ਤੋਂ ਇਲਾਵਾ ਗੁਰੂ ਗੋਬਿੰਦ ਸਿੰਘ ਜੀ ਬਘੌਰ ਤੋਂ ਦਿੱਲੀ ਵਿਖੇ ਕਿਸ ਮਾਰਗ ਤੋਂ ਆਏ ਸਨ, ਇਸ ਸਬੰਧੀ ਕੋਈ ਬਹੁਤੀ ਜਾਣਕਾਰੀ ਇਤਿਹਾਸ ਦੀਆਂ ਲਿਖਤਾਂ ਵਿੱਚ ਮੌਜੂਦ ਨਹੀਂ ਹੈ। ਗੁਰੂ ਸਾਹਿਬਾਨ ਦੇ ਰਾਜਪੂਤ ਰਾਜਿਆਂ ਨਾਲ ਕਿਹੋ ਜਿਹੇ ਸਬੰਧ ਸਨ ਇਸ ਸਬੰਧੀ ਵਿਸਤ੍ਰਿਤ ਵਿਚਾਰ ਹੋ ਸਕਦੀ ਹੈ। ਸੰਕੇਤ ਮਾਤਰ ਇੰਨਾ ਕਹਿਣਾ ਹੀ ਕਾਫ਼ੀ ਹੈ ਕਿ ਅੰਬੇਰ ਦੇ ਰਾਜਾ ਜੈ ਸਿੰਘ ਦੀ ਬੇਨਤੀ 'ਤੇ ਗੁਰੂ ਹਰਿਕ੍ਰਿਸ਼ਨ ਜੀ ਦਿੱਲੀ ਗਏ ਸਨ। ਦਿੱਲੀ ਵਿਖੇ ਰਾਜੇ ਨੇ ਆਪਣੇ ਬੰਗਲੇ

ਵਿੱਚ ਗੁਰੂ ਜੀ ਦਾ ਨਿਵਾਸ ਕਰਵਾਇਆ ਸੀ, ਇਸ ਅਸਥਾਨ 'ਤੇ ਗੁਰਦੁਆਰਾ ਬੰਗਲਾ ਸਾਹਿਬ ਸੁਸ਼ੋਭਿਤ ਹੈ। ਗੁਰੂ ਤੇਗ ਬਹਾਦਰ ਜੀ ਨੇ ਦਿੱਲੀ ਦਰਬਾਰ ਵੱਲੋਂ ਅਸਾਮ ਦੀ ਮੁਹਿੰਮ 'ਤੇ ਭੇਜੇ ਗਏ ਅੰਬੇਰ ਦੇ ਰਾਜਾ ਰਾਮ ਸਿੰਘ ਦੀ ਸਹਾਇਤਾ ਕੀਤੀ ਸੀ। ਗੁਰੂ ਗੋਬਿੰਦ ਸਿੰਘ ਜੀ ਨੇ ਤਲਵੰਡੀ ਸਾਬੋ ਵਿਖੇ ਨਿਵਾਸ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪੂਰਨਤਾ ਕਰਨ ਉਪਰੰਤ ਸੰਥਯਾ ਕਰਵਾਈ ਸੀ। ਨਿਰੰਤਰ ਸੰਥਯਾ ਸ੍ਰਵਣ ਕਰਨ ਵਾਲੇ 48 ਸਿੱਖਾਂ ਦਾ ਨਾਂ ਸਿੱਖ ਇਤਿਹਾਸ ਵਿੱਚ ਦਰਜ ਹੈ। ਇਨ੍ਹਾਂ ਵਿਚ ਜੈਪੁਰ ਦੇ ਰਾਜਾ ਜੈ ਸਿੰਘ ਅਤੇ ਜੋਧਪੁਰ ਦੇ ਰਾਜਾ ਬਿਸ਼ਨ ਸਿੰਘ ਦਾ ਨਾਂ ਵੀ ਆਉਂਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਇਨ੍ਹਾਂ ਦੇ ਮਹਿਲ ਮਾਤਾ ਸੁੰਦਰੀ ਜੀ ਅਤੇ ਮਾਤਾ ਸਾਹਿਬ ਕੌਰ ਜੀ ਦਿੱਲੀ ਵਿਖੇ ਨਿਵਾਸ ਕਰਦੇ ਸਨ। ਦਿੱਲੀ ਵਿਖੇ ਉਨ੍ਹਾਂ ਨੂੰ ਜਦੋਂ ਕੋਈ ਸਮੱਸਿਆ ਨਜ਼ਰ ਆਉਂਦੀ ਤਾਂ ਉਹ ਦਿੱਲੀ ਤੋਂ ਬਾਹਰ ਮਥੁਰਾ ਜਾਂ ਬੁਰਹਾਨਪੁਰ ਵਿਖੇ ਚਲੇ ਜਾਇਆ ਕਰਦੀਆਂ ਸਨ। ਇਕ ਵਾਰੀ ਮਾਤਾ ਸੁੰਦਰੀ ਜੀ ਨੇ ਦੋ ਸਾਲ ਤੋਂ ਵਧੇਰੇ ਸਮਾਂ ਮਥੁਰਾ ਵਿਖੇ ਨਿਵਾਸ ਕੀਤਾ ਸੀ। ਉਸ ਸਮੇਂ ਜੈਪੁਰ ਦੇ ਰਾਜਾ ਜੈ ਸਿੰਘ ਨੇ ਮਾਤਾ ਜੀ ਦੇ ਨਿਵਾਸ ਦਾ ਪ੍ਰਬੰਧ ਕਰਨ ਦੇ ਨਾਲ ਨਾਲ ਲੰਗਰ ਲਈ ਦੋ ਪਿੰਡਾਂ ਦੀ ਜ਼ਮੀਨ ਲਵਾਈ ਦੱਸੀ ਜਾਂਦੀ ਹੈ। ਇਸ ਸਬੰਧੀ ਹੋਰ ਵਧੇਰੇ ਖੋਜ ਕਰਨ ਲਈ ਲੋੜ ਹੈ।

ਗੁਰ-ਇਤਿਹਾਸ ਦੀਆਂ ਸ਼ਖ਼ਸੀਅਤਾਂ ਦੇ ਨਾਲ ਨਾਲ ਟਾਂਕ ਜ਼ਿਲ੍ਹੇ ਦੇ ਧੂੰਆਂ ਕਲਾਂ ਵਿਖੇ ਜਨਮੇ ਭਗਤ ਧੰਨਾ ਜੀ ਅਤੇ ਝਾਲਾਵਾੜ ਜ਼ਿਲ੍ਹੇ ਦੇ ਗਗਰੌਨ ਵਿਖੇ ਜਨਮੇ ਭਗਤ ਪੀਪਾ ਜੀ ਵੀ ਰਾਜਸਥਾਨ ਨਾਲ ਸਬੰਧਿਤ ਸਨ। ਇਨ੍ਹਾਂ ਭਗਤਾਂ ਦੇ ਸਥਾਨਕ ਪ੍ਰਭਾਵ ਨਾਲ ਸਬੰਧਿਤ ਸ਼ਰਧਾ ਅਤੇ ਸਾਖੀਆਂ ਖੋਜ ਦੇ ਵਿਸ਼ੇ ਦਾ ਹਿੱਸਾ ਹਨ। ਸਿੱਖਾਂ ਦੀ ਸੂਰਮਗਤੀ ਦੀਆਂ ਪੈੜਾਂ ਪਾਉਂਦੇ ਕੁਝ ਗੁਰਧਾਮ ਵੀ ਰਾਜਸਥਾਨ ਦੇ ਇਤਿਹਾਸ ਦਾ ਹਿੱਸਾ ਹਨ। ਅਠਾਰਵੀਂ ਸਦੀ ਵਿੱਚ ਸਿੱਖਾਂ ਦੀ ਇੱਕ ਪ੍ਰਮੁੱਖ ਸ਼ਰਨਗਾਹ ਬਣਿਆ ਬੁੱਢਾ ਜੌਹੜ ਇੱਕ ਅਜਿਹਾ ਅਸਥਾਨ ਹੈ ਜਿੱਥੋਂ ਬਾਹਰੀ ਹਮਲਾਵਰਾਂ ਦੀਆਂ ਗਤੀਵਿਧੀਆਂ 'ਤੇ ਨਜ਼ਰ ਰੱਖੀ ਜਾਂਦੀ ਰਹੀ ਹੈ। ਮੱਸਾ ਰੰਘੜ ਦਾ ਸਿਰ ਵੱਢ ਕੇ ਲਿਆਉਣ ਦਾ ਗੁਰਮਤਾ ਕਰਨਾ ਅਤੇ ਉਸ ਨੂੰ ਸਫ਼ਲਤਾਪੂਰਬਕ ਸਿਰੇ ਚੜ੍ਹਾਉਣਾ ਸਿੱਖ ਇਤਿਹਾਸ ਦੀ ਇੱਕ ਮਹੱਤਵਪੂਰਨ ਘਟਨਾ ਹੈ।

ਰਾਜਸਥਾਨ ਦੇ ਗੁਰਧਾਮਾਂ ਨਾਲ ਸਬੰਧਿਤ ਇਤਿਹਾਸ ਦੇ ਪੰਨੇ ਫਰੋਲਣੇ ਹਾਲੇ ਬਾਕੀ ਹਨ। ਸੁਣੀਆਂ-ਸੁਣਾਈਆਂ ਸਾਖੀਆਂ ਦੇ ਆਸਰੇ ਗੁਰਧਾਮਾਂ ਦੇ ਸੇਵਾਦਾਰ ਕੰਮ ਚਲਾ ਰਹੇ ਹਨ। ਯੋਜਨਾਬੱਧ ਤਰੀਕੇ ਨਾਲ ਖੋਜ ਹਾਲੇ ਦੂਰ ਦੀ ਗੱਲ ਜਾਪਦੀ ਹੈ ਪਰ ਇਸ ਨੂੰ ਅਸੰਭਵ ਨਹੀਂ ਕਿਹਾ ਜਾ ਸਕਦਾ।

-----0-----

## 'ਕਲਗੀਆਂ ਵਾਲਾ ਸਾਡਾ ਗੋਬਿੰਦ ਕਲਗੀਆਂ ਵਾਲਾਂ' ਬਾਰੇ ਅਦਾਰਾ ਭਾਈ ਦਿੱਤ ਸਿੰਘ ਦਾ ਪੱਖ

*ਉਪਰੋਕਤ 'ਕਲਗੀਆਂ ਵਾਲਾ...' ਵਿੱਚੀ ਬੀਬੀ ਸਤਨਾਮ ਕੌਰ ਮੁੰਬਈ ਵਾਲਿਆਂ ਦਾ ਹੈ ਜੋ ਜਨਵਰੀ 2017 ਦੇ ਅੰਕ ਵਿੱਚ ਸਫਾ 39 ਤੇ ਭਾਈ ਦਿੱਤ ਸਿੰਘ ਪੱਤ੍ਰਿਕਾ ਵਿੱਚ ਛਪਿਆ ਹੈ। ਮਾਰਚ 2017 ਵਿੱਚ ਸ. ਤਰਲੋਚਨ ਸਿੰਘ ਦੁਪਾਲਪੁਰੀ ਜੀ ਨੇ ਗੁਰੂ ਜੀ ਨੂੰ ਕਲਗੀਆਂ ਵਾਲਾ ਕਹਿਣ ਦਾ ਇਕ ਹੋਰ ਢੁਕਵੀਂ ਮਿਸਾਲ ਪੇਸ਼ ਕੀਤਾ ਹੈ ਜਿਸ ਨਾਲ ਸਹਿਮਤ ਹੋਣਾ ਬਣਦਾ ਹੈ ਪਰ ਬੀਬੀ ਸਤਨਾਮ ਕੌਰ ਜੀ ਨੇ ਆਪਣੇ ਇਸ ਲਿਖਤ ਨੂੰ ਸਹੀ ਸਿੱਧ ਕਰਨ ਲਈ ਆਪਣਾ ਪੱਖ ਪੇਸ਼ ਕਰਦੇ ਹੋਏ ਅਦਾਰੇ ਨੂੰ ਈ-ਮੇਲ ਰਾਹੀਂ ਦਸਿਆ ਹੈ ਕਿ ਉਨ੍ਹਾਂ ਨੇ ਇਹ ਹਵਾਲਾ ਗੁਰੂ ਗੋਬਿੰਦ ਸਿੰਘ ਜੀ ਦੀਆਂ ਬਾਲਮ ਸਾਖੀਆਂ' ਵਿਚੋਂ ਸਾਖੀ ਨੰ: 3 ਸਫਾ 7 ਟਾਈਟਲ ਬਾਲ ਚੋਜ ਵਿਚੋਂ ਲਿਆ ਹੈ। ਇਸ ਪੁਸਤਕ ਦੇ ਲੇਖਕ ਡਾ. ਭਾਈ ਵੀਰ ਸਿੰਘ ਜੀ ਹਨ। ਇਸ ਲਈ ਦੋਨੋਂ ਦਾਅਵਿਆਂ ਨੂੰ ਝੁਠਲਾ ਵੀ ਨਹੀਂ ਸਕਦੇ। ਭਾਵੇਂ ਦੋਨੋਂ ਪੱਖ ਬਹੁਤ ਮਜਬੂਤ ਹਨ ਫਿਰ ਵੀ ਜੋ ਦੁਪਾਲਪੁਰੀ ਜੀ ਨੇ ਲਿਖਿਆ ਹੈ ਉਹ ਮਨ ਨੂੰ ਕੁਝ ਜਿਆਦਾ ਟੁੰਬਦਾ ਹੈ।*

----0----

# ਕਿਉ ਲੀਜੈ ਗਢੁ ਬੰਕਾ ਭਾਈ
## (ਮਨ ਆਕੀ ਰਾਜੇ ਦਾ ਪੱਕਾ ਕਿਲ੍ਹਾ ਕਿਵੇਂ ਜਿੱਤਿਆ ਜਾਵੇ)

*ਹਰੀ ਸਿੰਘ ਕੁਵੈਲ ਵਾਲੇ*
*98140-07847*

ਜੇਕਰ ਵੇਖਿਆ ਜਾਵੇ ਤਾਂ ਸਾਨੂੰ ਪ੍ਰਮਾਤਮਾ ਦੇ ਮਿਲਾਪ ਲਈ ਅਸਲੀ ਪ੍ਰੇਰਨਾ ਭਗਤਾਂ ਦੇ ਜੀਵਨ ਤੋਂ ਹੀ ਮਿਲਦੀ ਹੈ। ਭਗਤਾਂ ਨੇ ਇਹ ਭਗਤੀ ਵਾਲਾ ਕਠਿਨ ਤੇ ਵਿਖਮ ਰਸਤਾ ਖੁਦ ਚੱਲ ਕੇ ਤੈਅ ਕੀਤਾ ਹੈ। ਇਸ ਤੋਂ ਇਲਾਵਾ ਲੋਕਾਂ ਨੇ ਵੀ ਇਨ੍ਹਾਂ ਭਗਤਾਂ ਨੂੰ ਰੱਜ ਕੇ ਸਤਾਇਆ, ਮਜ਼ਾਕ ਉਡਾਇਆ ਤੇ ਰਸਤਿਆਂ ਵਿੱਚ ਹਰ ਪ੍ਰਕਾਰ ਦੀਆਂ ਰੁਕਾਵਟਾਂ ਖੜੀਆਂ ਕੀਤੀਆਂ। ਇਸ ਲਈ ਸਾਰੇ ਭਗਤ ਇਨ੍ਹਾਂ ਰਸਤਿਆਂ ਦੀਆਂ ਮੁਸ਼ਕਲਾਂ ਬਾਰੇ ਖੁੱਲ੍ਹ ਕੇ ਗੱਲਾਂ ਕਰਦੇ ਹਨ ਕਿ ਉਨ੍ਹਾਂ ਨੂੰ ਕਿਵੇਂ, ਇਨ੍ਹਾਂ ਦਾ ਸਾਹਮਣਾ ਕਰਦੇ ਹੋਏ, ਪ੍ਰਮਾਤਮਾ ਦੀ ਗੋਦ ਨਸੀਬ ਹੋਈ।

ਹੋਰ ਵੇਖ ਕੇ ਇਹ ਵੀ ਉਤਸ਼ਾਹ ਮਿਲਦਾ ਹੈ ਕਿ ਇਹ ਭਗਤ ਸਾਡੇ ਵਰਗੇ ਆਮ ਗ੍ਰਿਹਸਤੀ ਸਨ। ਜੇ ਫਰਕ ਸੀ ਤਾਂ ਕੇਵਲ ਏਨਾ ਕਿ ਇਨ੍ਹਾਂ ਨੇ ਪ੍ਰਮਾਤਮਾ ਦੇ ਮਿਲਾਪ ਲਈ ਦ੍ਰਿੜ ਇਰਾਦਾ ਬਣਾ ਲਿਆ ਤੇ ਇਸ ਨੇਕ ਕੰਮ ਵਿੱਚ ਲੱਗ ਗਏ। ਇਸ ਤੋਂ ਸਾਨੂੰ ਪ੍ਰੇਰਨਾ ਮਿਲਦੀ ਹੈ ਕਿ ਜੇਕਰ ਇਹ ਭਗਤ ਪ੍ਰਮਾਤਮਾ ਤੱਕ ਪੁੱਜ ਸਕਦੇ ਹਨ ਤਾਂ ਅਸੀਂ ਵੀ ਜ਼ਰੂਰ ਸਫਲ ਹੋ ਸਕਦੇ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਭਗਤ ਕਬੀਰ ਜੀ ਨੇ ਹੇਠਲੇ ਸ਼ਬਦ ਭੈਰਉ ਰਾਗ ਵਿੱਚ ਅੰਗ 1161 'ਤੇ ਤਾਂ ਕਮਾਲ ਹੀ ਕਰ ਦਿੱਤੀ:

**ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥੧॥ ਰਹਾਉ॥ ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥ ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥ ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਸੀ ਰਾਜਾ॥੨॥ ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥ ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥੩॥ ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥ ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥ ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥ ਸਾਧ ਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥੫॥ ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥ ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥੬॥**

*(ਅੰਗ 1161)*

ਉਨ੍ਹਾਂ ਨੇ ਬਹੁਤ ਵਿਸਥਾਰ ਨਾਲ ਦੱਸਿਆ ਹੈ ਕਿ ਉਨ੍ਹਾਂ ਨੇ ਕਿਵੇਂ ਸਰੀਰ ਰੂਪੀ ਕਿਲ੍ਹੇ ਵਿੱਚ ਬੈਠੇ, ਆਕੀ ਹੋਏ, 'ਮਨ ਰਾਜੇ' ਨਾਲ ਯੁੱਧ ਕਰਕੇ ਜਿੱਤ ਪ੍ਰਾਪਤ ਕੀਤੀ। ਭਗਤ ਕਬੀਰ ਜੀ, ਉਂਝ ਵੀ ਸਾਰਿਆਂ ਭਗਤਾਂ ਵਿੱਚੋਂ ਸਿਰਮੌਰ ਮੰਨੇ ਜਾਂਦੇ ਹਨ। ਸਾਰੇ ਦਾਰਸ਼ਨਿਕ ਮੰਨਦੇ ਹਨ ਕਿ ਕਬੀਰ ਜੀ ਨਮਕ ਵਾਂਗ ਹਨ। ਨਿਹੰਗ ਸਿੰਘ ਨਮਕ ਨੂੰ 'ਸਰਬ ਰਸ' ਕਹਿੰਦੇ ਹਨ। ਜਿਵੇਂ ਛੱਤੀ ਪ੍ਰਕਾਰ ਦੇ ਭੋਜਨ ਨਮਕ ਤੋਂ ਬਿਨਾਂ ਬੇਸੁਆਦਲੇ ਹਨ, ਤਿਵੇਂ ਕਬੀਰ ਜੀ ਦੀ ਬਾਣੀ ਦਾ ਵਿਚਾਰ ਕੀਤੇ ਬਿਨਾਂ ਕੋਈ ਵੀ ਗੱਲ ਅਧੂਰੀ ਰਹਿੰਦੀ ਹੈ।

ਇਕ ਦੁਨਿਆਵੀ ਰਾਜਾ ਹੈ, ਆਪਣੀ ਹਿਫਾਜ਼ਤ ਲਈ ਉਹ ਇੱਕ ਵੱਡਾ ਕਿਲ੍ਹਾ ਬਣਾ ਲੈਂਦਾ ਹੈ, ਜਿਸ ਦੇ ਬਾਹਰ ਚਾਰੇ ਪਾਸੇ ਉੱਚੀ ਮਜ਼ਬੂਤ ਦੀਵਾਰ ਤੇ ਫਿਰ ਡੂੰਘੀ ਖਾਈ ਜੋ ਹਰ ਸਮੇਂ ਪਾਣੀ ਨਾਲ ਭਰੀ ਰਹਿੰਦੀ ਹੈ, ਬਣਾ ਲੈਂਦਾ ਹੈ। ਕੋਈ ਵੀ ਹਮਲਾਵਰ, ਪਹਿਲਾਂ ਇਨ੍ਹਾਂ ਨੂੰ ਪਾਰ ਕਰ ਕੇ ਹੀ,

ਰਾਜੇ ਤਕ ਪੁੱਜ ਸਕਦਾ ਹੈ। ਇਸ ਤੋਂ ਇਲਾਵਾ ਰਾਜੇ ਪਾਸ, ਬਹੁਤ ਵੱਡੀ ਫੌਜ ਹੁੰਦੀ ਹੈ, ਵੱਡੇ ਵੱਡੇ ਅਣਥੱਕ ਯੋਧੇ ਅਤੇ ਸਿਆਣੇ ਤੇ ਸੁਲਝੇ ਹੋਏ ਸਲਾਹਕਾਰ ਹਨ। ਹੋਰ ਪ੍ਰਧਾਨ ਮੰਤਰੀ ਅਤੇ ਫੌਜੀ ਵਿੱਦਿਆ ਵਿੱਚ ਨਿਪੁੰਨ ਸੈਨਾਪਤੀ ਹਨ। ਅਣਗਿਣਤ ਲੜਾਈ ਦਾ ਸਾਜ਼ੋ-ਸਾਮਾਨ ਇਕੱਠਾ ਕੀਤਾ ਹੋਇਆ ਹੈ। ਹੁਣ ਇਸ ਰਾਜੇ 'ਤੇ ਫਤਹਿ ਪ੍ਰਾਪਤ ਕਰਨੀ ਕੋਈ ਆਸਾਨ ਕੰਮ ਨਹੀਂ। ਇਸ ਲਈ ਜ਼ਰੂਰੀ ਹੈ ਕਿ ਪਹਿਲਾਂ ਉਸ ਰਾਜੇ ਦੀ ਸਾਰੀ ਤਾਕਤ ਦਾ ਅੰਦਾਜ਼ਾ ਲਗਾਇਆ ਜਾਵੇ ਤੇ ਫਿਰ ਉਸ ਅਨੁਸਾਰ ਆਪਣੀ ਪੂਰੀ ਤਿਆਰੀ ਕਰ ਕੇ ਹਮਲਾ ਕੀਤਾ ਜਾਵੇ।

ਐਸੀ ਉਦਾਹਰਣ ਦੇ ਕੇ ਕਬੀਰ ਜੀ ਸਾਨੂੰ ਸਮਝਾਉਂਦੇ ਹਨ ਕਿ ਅਸੀਂ ਵੀ ਆਪਣੇ 'ਮਨ ਰਾਜੇ' ਨੂੰ ਕਾਬੂ ਕਰਨਾ ਹੈ, ਤਦ ਹੀ ਸਾਨੂੰ ਸੁੱਖ ਨਸੀਬ ਹੋ ਸਕਦਾ ਹੈ ਤੇ ਸਾਡੀ ਜੀਵਨ ਯਾਤਰਾ ਸਫਲ ਹੋ ਸਕਦੀ ਹੈ। ਮਨ ਨਾਲ ਯੁੱਧ ਆਰੰਭ ਕਰਨ ਤੋਂ ਪਹਿਲਾਂ, ਚੰਗਾ ਹੋਵੇਗਾ ਜੇ ਅਸੀਂ ਇਸ ਬਾਰੇ ਪੂਰੀ ਜਾਣਕਾਰੀ ਇਕੱਠੀ ਕਰ ਲਈਏ ਕਿ ਇਹ ਕੀ ਚੀਜ਼ ਹੈ, ਇਸ ਪਾਸ ਕਿਸ ਤਰ੍ਹਾਂ ਦੀ ਫੌਜ ਤੇ ਕਿੰਨਾ ਜੰਗੀ ਸਾਜ਼ੋ ਸਾਮਾਨ ਹੈ। ਇਨ੍ਹਾਂ ਸਭਨਾਂ ਨੂੰ ਸਾਹਮਣੇ ਰੱਖਦੇ ਹੋਏ, ਸਾਡੇ ਵੱਲੋਂ ਤਿਆਰੀ ਹੋਣੀ ਚਾਹੀਦੀ ਹੈ ਤਾਂ ਜੁ ਸਫਲਤਾ ਪ੍ਰਾਪਤ ਹੋ ਸਕੇ।

'ਮਨ ਰਾਜਾ' ਫੁਰਨਿਆਂ ਦਾ ਪ੍ਰਵਾਹ ਹੈ ਤੇ ਇਹ ਆਕੀ ਹੋ ਕੇ ਸਰੀਰ ਰੂਪੀ ਕਿਲ੍ਹੇ ਵਿੱਚ ਬੈਠਾ ਹੈ। ਧਰਮ ਦੀ ਸਾਰੀ ਸਾਧਨਾ, 'ਮਨ ਰਾਜੇ' ਨੂੰ ਕਾਬੂ ਕਰਨਾ ਹੈ। 'ਮਨ ਰਾਜੇ' ਦਾ ਕਿਲ੍ਹਾ ਬੜਾ ਪੱਕਾ ਬਣਿਆ ਹੋਇਆ ਹੈ। ਹੋਰ ਇਸ ਕਿਲ੍ਹੇ ਦੇ ਬਾਹਰ ਦ੍ਵੈਸ਼ ਦੀ ਦੋਹਰੀ ਦੀਵਾਰ ਹੈ ਤੇ ਫਿਰ ਤਿੰਨਾਂ ਗੁਣਾਂ ਵਾਲੀ ਮਾਇਆ ਦੀ ਤਿਹਰੀ ਖਾਈ ਹੈ ਅਤੇ ਇਹ ਵਿਸ਼ੇ -ਵਿਕਾਰਾਂ ਦੇ ਪਾਣੀ ਨਾਲ ਭਰੀ ਪਈ ਹੈ।

ਐਸੇ ਮਜ਼ਬੂਤ ਕਿਲ੍ਹੇ ਤੋਂ ਇਲਾਵਾ, ਮਨ ਰਾਜੇ ਪਾਸ ਬਹੁਤ ਵੱਡੀ ਫੌਜ ਹੈ ਤੇ ਬੜੇ ਬਹਾਦਰ ਅਣਥੱਕ ਸੂਰਬੀਰ ਤੇ ਯੋਧੇ ਹਨ, ਜਿਵੇਂ ਪੰਜ ਕਾਮਾਦਿਕ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਇਹ ਪੰਜੇ ਭਗਤੀ ਦੇ ਰਾਹ ਵਿੱਚ ਬਹੁਤ ਵੱਡੀ ਰੁਕਾਵਟ ਹਨ ਅਤੇ ਹਰ ਸਮੇਂ ਕੋਈ ਨਾ ਕੋਈ ਮੁਸੀਬਤ ਖੜੀ ਹੀ ਰੱਖਦੇ ਹਨ।

**ਕਾਮ**-ਕਾਮ ਕਿਲ੍ਹੇ ਦੇ ਬੂਹੇ ਦਾ ਮਾਲਕ ਹੈ। ਕਾਮ ਸਾਡੇ ਰੇਸ਼ੇ-ਰੇਸ਼ੇ ਵਿੱਚ ਮੌਜੂਦ ਹੈ। ਨਮਕ ਖਾਣ ਦਾ ਤਾਂ ਕੋਈ ਤਿਆਗੀ ਹੋ ਸਕਦਾ ਹੈ, ਪਰ ਕਾਮ ਪਾਸੋਂ ਪਿੱਛਾ ਨਹੀਂ ਛੁਡਾਇਆ ਜਾ ਸਕਦਾ।

**ਕ੍ਰੋਧ**-ਕ੍ਰੋਧ ਬਹੁਤ ਲੜਾਕਾ ਹੈ। ਇਹ ਸਾਡਾ ਐਸਾ ਸਤਿਆਨਾਸ ਕਰਦਾ ਹੈ ਕਿ ਸਾਨੂੰ ਆਪਣਾ ਵਿਗੜਦਾ ਕੰਮ ਵੀ ਨਜ਼ਰ ਨਹੀਂ ਆਉਂਦਾ।

**ਲੋਭ**-ਲੋਭ ਹਕਲੇ ਕੁੱਤੇ ਵਾਂਗ ਸਾਡੇ ਮਗਰ ਲੱਗਾ ਫਿਰਦਾ ਹੈ, ਭਾਵੇਂ ਜਿੰਨਾ ਮਰਜ਼ੀ ਧਨ ਦੌਲਤ ਪਾਸ ਹੋਵੇ ਫਿਰ ਵੀ ਇਹ ਲੋਭ ਚੈਨ ਨਹੀਂ ਲੈਣ ਦਿੰਦਾ।

**ਈਰਖਾ/ਪਰਾਈ ਤਾਤ**-ਆਪ ਭਾਵੇਂ ਅਸੀਂ ਉੱਨਤੀ ਨਾ ਵੀ ਕਰ ਸਕੀਏ ਪਰ ਦੂਸਰਿਆਂ ਨੂੰ ਉੱਚਾ ਉੱਠਦਾ ਹਰਗਿਜ਼ ਨਹੀਂ ਵੇਖ ਸਕਦੇ।

**ਹੰਕਾਰ**-'ਮਨ ਰਾਜੇ' ਦੇ ਕਿਲ੍ਹੇ ਦਾ ਹੰਕਾਰ ਪ੍ਰਧਾਨ ਮੰਤਰੀ ਹੈ। ਜਿੰਨਾ ਚਿਰ 'ਮੈਂ-ਮੇਰੀ' ਕਾਇਮ ਹੈ, ਭਗਤੀ ਨਹੀਂ ਹੋ ਸਕਦੀ। ਨਾਮ ਅਤੇ ਹਉਮੈ ਦੋਵੇਂ ਇਕੱਠੇ ਨਹੀਂ ਰਹਿ ਸਕਦੇ। ਇਹ ਸਾਡਾ ਹੰਕਾਰ, ਹਉਮੈ, ਈਗੋ ਹੀ ਸਾਡੀਆਂ ਸਾਰੀਆਂ ਮੁਸੀਬਤਾਂ ਦਾ ਵੱਡਾ ਕਾਰਨ ਹੈ।

ਫੌਜ ਦੇ ਨਾਲ ਨਾਲ 'ਮਨ ਰਾਜੇ' ਪਾਸ ਬਹੁਤ ਸਾਡਾ ਜੰਗੀ ਸਾਜ਼ੋ-ਸਾਮਾਨ ਹੈ। ਪਾਪ ਤੇ ਪੁੰਨ ਕਿਲ੍ਹੇ ਦੇ ਦੋ ਦਰਵਾਜ਼ੇ ਹਨ। ਪਾਪ ਤਾਂ ਪਾਪ ਹੀ ਹੈ, ਪਰ ਪੁੰਨ ਕਰ ਕੇ ਵੀ ਅਸੀਂ ਆਕੜ ਜਾਂਦੇ ਹਾਂ। ਜਿਥੇ ਪੁੰਨ ਨਾਲ ਹੰਕਾਰ ਲੱਗ ਗਿਆ, ਉਹ ਪੁੰਨ ਨਾ ਰਿਹਾ। ਦੁੱਖ ਸੁੱਖ ਦਰਵਾਜ਼ੇ ਦੇ ਪਹਿਰੇਦਾਰ ਹਨ। ਇਨ੍ਹਾਂ ਦੋਹਾਂ ਹਾਲਾਤ ਵਿੱਚ ਭਗਤੀ ਹੋਣੀ ਕਠਿਨ ਹੋ ਜਾਂਦੀ ਹੈ। ਦੁੱਖ ਵਿੱਚ ਦੁੱਖ ਹੀ ਯਾਦ ਆਉਂਦਾ ਹੈ ਤੇ ਪ੍ਰਮਾਤਮਾ ਭੁੱਲ ਜਾਂਦਾ ਹੈ ਤੇ ਸੁੱਖਾਂ ਵਿੱਚ ਪ੍ਰਮਾਤਮਾ ਦੀ ਲੋੜ ਹੀ ਨਹੀਂ ਸਮਝਦੇ, ਕਿਉਂਕਿ ਜੋ ਚਾਹੀਦਾ ਹੈ, ਉਹ ਮਿਲਿਆ ਹੋਇਆ ਹੈ।

ਜੀਭ ਦੇ ਚਸਕਿਆਂ ਵਿੱਚ ਫਸੇ ਪਏ ਹਾਂ, ਖਾਣ ਪੀਣ ਸਮੇਂ ਬਿਨਾਂ ਸੋਚੇ ਸਮਝੇ ਜੋ ਵੀ ਭੱਖ ਅਭੱਖ ਮਿਲਦਾ ਹੈ, ਸਭ ਚਟਮ ਕਰ ਜਾਂਦੇ ਹਾਂ ਭਾਵੇਂ ਮਗਰੋਂ ਸਰੀਰਕ ਰੋਗ ਹੀ ਲੱਗਦੇ ਰਹਿਣ। ਅਪਣੱਤ ਪਿੱਛਾ ਨਹੀਂ ਛੱਡਦੀ। 'ਮਨ

ਰਾਜੇ' ਨੇ ਭੈੜੀ ਮੱਤ ਦੀ ਕਮਾਨ ਫੜੀ ਹੋਈ ਹੈ ਤੇ ਵਿੱਚ ਤ੍ਰਿਸ਼ਨਾ ਅਤੇ ਵਾਸ਼ਨਾਵਾਂ ਦੇ ਤੀਰ ਕੱਸੇ ਹੋਏ ਹਨ। ਸਦਾ ਆਪਣੀ ਮਤ ਪਿੱਛੇ ਚੱਲਦੇ ਹੈ ਤੇ ਮਨਮਤ ਕਰਕੇ ਮੁਸੀਬਤਾਂ ਵਿੱਚ ਫਸਦੇ ਰਹਿੰਦੇ ਹੈ। ਤ੍ਰਿਸ਼ਨਾ ਸਾਰਾ ਦਿਨ ਨਠਾਈ ਰੱਖਦੀ ਹੈ। ਅਣਗਿਣਤ ਵਾਸ਼ਨਾਵਾਂ ਤੇ ਕਾਮਨਾਵਾਂ ਹਨ। ਇਕ ਪੂਰੀ ਨਹੀਂ ਹੁੰਦੀ, ਦਸ ਹੋਰ ਖੜੀਆਂ ਹੋ ਜਾਂਦੀਆਂ ਹਨ।

ਹਰ ਇਕ ਕੰਮ ਦਾ ਕਰਤਾ ਆਪਣੇ ਆਪ ਨੂੰ ਸਮਝਦੇ ਹਾਂ। ਕਰਤਾਪਨ ਦੀ ਭਾਵਨਾ ਹੀ ਸਾਰੀਆਂ ਮੁਸੀਬਤਾਂ ਦੀ ਜੜ੍ਹ ਹੈ। ਉਸਤਤਿ ਨਿੰਦਾ ਤੋਂ ਪਿੱਛਾ ਨਹੀਂ ਛੁੱਟਦਾ। ਉਸਤਤਿ ਸੁਣ ਕੇ ਹੰਕਾਰ ਨਾਲ ਭਰ ਜਾਂਦੇ ਹਾਂ ਅਤੇ ਨਿੰਦਾ ਬਰਦਾਸ਼ਤ ਨਹੀਂ ਹੁੰਦੀ। ਸਦਾ ਭਵਿੱਖ ਦੀ ਚਿੰਤਾ ਵਿੱਚ ਡੁੱਬੇ ਰਹਿੰਦੇ ਹਾਂ। ਅੱਜ ਸਾਰੇ ਸੁੱਖ ਮਿਲੇ ਹੋਏ ਹਨ, ਕੱਲ ਨੂੰ ਕਿਤੇ ਦੁੱਖ ਨਾ ਆ ਜਾਣ। ਪੰਜ ਇੰਦਰੀਆਂ ਦੇ ਚਸਕੇ ਚੈਨ ਨਹੀਂ ਲੈਣ ਦਿੰਦੇ ਤੇ ਸਦਾ ਬਾਹਰ ਹੀ ਦੁਨੀਆ ਵਿੱਚ ਹੀ ਰੁਝਾਈ ਰੱਖਦੇ ਹਨ।

ਜਾਪਦਾ ਹੈ ਕਿ 'ਮਨ ਰਾਜੇ' ਦਾ ਬਹੁਤ ਵੱਡਾ ਪਸਾਰਾ ਵੇਖ ਕੇ ਕਬੀਰ ਸਾਹਿਬ ਕੁਝ ਘਬਰਾ ਗਏ ਕਿ ਇਹ ਕਿਲ੍ਹਾ ਜਿੱਤਣਾ ਬਹੁਤ ਕਠਿਨ ਹੈ, ਪਰ ਜਲਦੀ ਹੀ ਸੰਭਲੇ, ਹਿੰਮਤ ਕੀਤੀ ਤੇ ਪ੍ਰਮਾਤਮਾ ਦਾ ਓਟ ਆਸਰਾ ਲੈ ਕੇ ਮੋਰਚਾ ਲਾ ਦਿੱਤਾ। ਸਭ ਤੋਂ ਪਹਿਲਾਂ ਪ੍ਰੇਮ, ਜੋ ਸਭ ਨਾਲੋਂ ਸਿਰਮੌਰ ਹੈ, ਦਾ ਪਲੀਤਾ ਲਗਾਇਆ। ਪ੍ਰੇਮ ਤੋਂ ਬਿਨਾਂ ਭਗਤੀ ਅਧੂਰੀ ਹੈ। ਪ੍ਰਭੂ ਚਰਨਾਂ ਵਿੱਚ ਜੁੜੀ ਸੁਰਤਿ ਨੂੰ ਹਵਾਈ ਬਣਾਇਆ ਅਤੇ ਗੁਰੂ ਦੇ ਬਖਸ਼ੇ ਗਿਆਨ ਦਾ ਗੋਲਾ ਚਲਾਇਆ। ਗੁਰੂ ਦੀ ਸ਼ਰਨੀਂ ਪਏ, ਗੁਰੂ ਵਾਲੇ ਬਣੇ ਤੇ ਹਰ ਕੰਮ ਗੁਰੂ ਉਪਦੇਸ਼ ਅਨੁਸਾਰ ਕਰਨਾ ਆਰੰਭ ਕੀਤਾ। ਇਹ ਸਮਝ ਆਈ ਕਿ ਆਪਣੇ ਵਲੋਂ ਉਦਮ ਤੇ ਪੂਰੀ ਘਾਲਨਾ ਘਾਲਣੀ ਹੋਵੇਗੀ। ਪਰ ਪ੍ਰਮਾਤਮਾ ਮਿਲਾਪ ਦੀ ਪ੍ਰਾਪਤੀ ਕੇਵਲ 'ਗੁਰ ਪ੍ਰਸਾਦਿ' ਰਾਹੀਂ ਹੀ ਹੋਵੇਗੀ। ਗੁਰੂ ਮਰਯਾਦਾ ਅਨੁਸਾਰ ਅੰਮ੍ਰਿਤ ਪਾਨ ਕੀਤਾ ਅਤੇ ਨਿੱਤ-ਨੇਮੀ ਬਣ ਗਏ। ਆਪਣੇ ਅੰਦਰ ਪ੍ਰਮਾਤਮਾ ਦੇ ਜ਼ਿਆਦਾ ਤੋਂ ਜ਼ਿਆਦਾ ਗੁਣ ਗ੍ਰਹਿਣ ਕਰਨ ਦਾ ਯਤਨ ਅਰੰਭ ਕਰਨ ਲੱਗੇ।

ਨਾਮ ਦਾਨ ਦੀ ਦਾਤ ਪ੍ਰਾਪਤ ਕਰਨ ਲਈ ਆਪਣੇ ਆਪ ਨੂੰ ਪਾਤਰ ਬਣਾਇਆ। ਹਿਰਦੇ ਰੂਪੀ ਭਾਂਡਾ ਸਾਫ ਹੋਵੇਗਾ, ਤਦ ਹੀ ਅੰਦਰ ਨਾਮ ਵਰਗੀ ਮਹਾਨ ਵਸਤੂ ਸਮਾਈ ਜਾ ਸਕਦੀ ਹੈ। ਗੁਰਬਾਣੀ ਪੜ੍ਹਨ, ਵਿਚਾਰਨ ਤੇ ਉਸ ਉਪਰ ਅਮਲ ਕਰਕੇ ਜੀਵਨ ਬਤੀਤ ਕਰਨ ਦਾ ਉੱਦਮ ਕਰਨ ਲੱਗੇ। ਕੀਰਤਨ ਕਰਨ ਤੇ ਸੁਣਨ ਵਿੱਚ ਭੀ ਰਸ ਆਉਣ ਲੱਗਾ। ਆਪਣੇ ਹਰ ਰੋਜ਼ ਦੇ ਪ੍ਰੋਗਰਾਮ ਵਿੱਚ ਸਭ ਤੋਂ ਪਹਿਲਾਂ ਭਗਤੀ ਕਰਨ ਲਈ ਸਮਾਂ ਕੱਢਣ ਲੱਗੇ। ਜੋ ਪ੍ਰਮਾਤਮਾ ਦੀ ਮਰਜ਼ੀ, ਉਹੀ ਸਾਡੀ ਮਰਜ਼ੀ। ਭਾਣੇ ਵਿੱਚ ਰਹਿਣ ਦਾ ਯਤਨ ਕਰਨ ਲੱਗੇ। ਜੋ ਵੀ ਪ੍ਰਮਾਤਮਾ ਕਰ ਰਿਹਾ ਹੈ, ਉਸ ਵਿੱਚ ਹੀ ਸਾਡਾ ਭਲਾ ਹੈ। ਜੋ ਸਾਡੇ ਭਾਗ, ਧੁਰੋਂ ਲਿਖੇ ਗਏ ਹਨ, ਉਹ ਬਦਲੇ ਨਹੀਂ ਜਾ ਸਕਦੇ। ਇਸ ਲਈ ਜੋ ਵੀ ਦੁੱਖ ਸੁੱਖ, ਅਮੀਰੀ ਗਰੀਬੀ ਅਤੇ ਮਾਨ ਅਪਮਾਨ ਮਿਲ ਰਿਹਾ ਹੈ, ਖੁਸ਼ੀ-ਖੁਸ਼ੀ ਆਪਣੀ ਝੋਲੀ ਪਵਾਉਂਦੇ ਗਏ। ਵੈਰਾਗਮਈ ਅਵਸਥਾ ਬਣਦੀ ਗਈ। ਵੈਰਾਗ ਹੀ ਮਾਇਆ ਤੋਂ ਛੁਟਕਾਰਾ ਦਿਵਾ ਸਕਦਾ ਹੈ।

ਇਹ ਗੱਲ ਸਮਝ ਆਈ ਕਿ ਪ੍ਰੀਤਮ ਦੇ ਦੇਸ਼, ਨਿਰੀਆਂ ਗੱਲਾਂ ਨਾਲ ਹੀ ਨਹੀਂ ਪੁੱਜ ਸਕਦੇ। ਜੋ ਗੁਰੂ ਉਪਦੇਸ਼ ਹੈ, ਉਸਨੂੰ ਮੰਨਦੇ ਹੋਏ ਉਸ ਅਨੁਸਾਰ ਜੀਵਨ ਬਤੀਤ ਕਰਨ ਦੀ ਆਦਤ ਪੱਕਦੀ ਗਈ ਤੇ ਝੂਠੇ ਕਰਮ-ਕਾਂਡ ਕਰਨੇ ਛੱਡਦੇ ਗਏ। ਕੋਈ ਵੀ ਧਾਰਮਿਕ ਕਰਮ ਕਰਦੇ ਹੋਏ ਜੇ ਉਸ ਵਿੱਚ ਸਾਡਾ ਮਨ ਪੂਰਾ ਨਹੀਂ ਤਾਂ ਸਭ ਕਰਮ-ਕਾਂਡ ਹੈ। ਪ੍ਰੀਤਮ ਪਿਆਰੇ ਦਾ ਘਰ ਬਹੁਤ ਦੂਰ ਹੈ ਤੇ ਗਲੀਆਂ ਵਿੱਚ ਚਿੱਕੜ ਹੈ। ਇਹ ਸਭ ਵੇਖ ਕੇ ਘਬਰਾਉਣ ਦੀ ਲੋੜ ਨਹੀਂ, ਸਗੋਂ ਹਿੰਮਤ ਕਰਕੇ ਬਾਜ਼ੀ ਪੂਰੀ ਲਗਾਉਣ ਲਈ ਤਿਆਰ-ਬਰ-ਤਿਆਰ ਹੋਣ ਲੱਗੇ। ਪਰਮਾਤਮਾ ਮਿਲਾਪ ਲਈ ਜੁਆਰੀਆਂ ਵਾਲੀ ਬਿਰਤੀ ਚਾਹੀਦੀ ਹੈ ਜੋ ਆਪਣਾ ਸਭ ਕੁਝ ਦਾਅ ਉਪਰ ਲਗਾ ਦੇਵੇ। ਹਾਰ ਜਿੱਤ ਇਕ ਸਮਾਨ ਲੱਗਣ ਲੱਗੀ। ਜੇ ਜਿੱਤ ਪ੍ਰਾਪਤ ਹੋਵੇ ਤਾਂ ਪ੍ਰਮਾਤਮਾ ਦੀ ਜਿੱਤ ਸਮਝਣ ਲੱਗੇ ਤੇ ਇਸੇ ਤਰ੍ਹਾਂ ਹਾਰ ਵੀ ਪ੍ਰਮਾਤਮਾ ਨੂੰ ਅਰਪਣ ਕਰ ਕੇ ਨਿਸਚਿੰਤ ਹੋਣ ਲੱਗੇ। ਇਹ ਜਗਤ ਸੁਪਨੇ ਵਾਂਗ ਲੱਗਣ ਲੱਗਾ। ਇਕ ਬੰਦ ਅੱਖ ਦਾ ਸੁਪਨਾ ਨੀਂਦ ਵਿੱਚ ਵੇਖਦੇ ਹਾਂ

ਤੇ ਇਹ ਸੰਸਾਰ ਖੁੱਲ੍ਹੀ ਅੱਖ ਦਾ ਸੁਪਨਾ ਹੈ। ਸੁਪਨਾ ਅਰਥਾਤ੍ਰ ਕਿ ਜਿਥੇ ਅਸੀਂ ਨਹੀਂ ਹਾਂ, ਉਥੇ ਪੁੱਜ ਜਾਣਾ। ਗੱਲ ਕੀ, ਜਦ ਝੂਠ, ਸੱਚ ਵਰਗਾ ਦਿੱਸਣ ਲੱਗ ਜਾਵੇ ਤਾਂ ਸਮਝੋ ਉਹ ਸੁਪਨਾ ਹੈ।

ਮੌਤ ਦੀ ਅਸਲੀਅਤ ਸਮਝ ਆਈ ਕਿ ਇਥੇ ਕਿਸੇ ਨੇ ਵੀ ਸਦਾ ਲਈ ਨਹੀਂ ਰਹਿਣਾ। ਇਕ ਦਿਨ ਮੌਤ ਨੇ ਸਭ ਹੋਣਾ ਅਣਹੋਣਾ ਕਰ ਦੇਣਾ ਹੈ। ਇਸ ਲਈ ਸਦਾ ਮੌਤ ਨੂੰ ਯਾਦ ਰੱਖਦੇ ਹੋਏ, ਜੀਵਨ ਬਤੀਤ ਕਰਨ ਲੱਗੇ। ਹੋਰ ਸਮਝ ਆਈ ਕਿ ਇਕ ਦਿਨ ਸਰੀਰ ਤਾਂ ਜ਼ਰੂਰ ਨਾਸ਼ ਹੋਵੇਗਾ ਪਰ ਆਤਮਾ ਸਦਾ ਅਮਰ ਹੈ। ਇਕ ਸੰਨਿਆਸੀ ਵਾਂਗ ਇਹ ਸੰਸਾਰ ਮਿਥਿਆ ਤੇ ਝੂਠਾ ਨਜ਼ਰ ਆਉਣ ਲੱਗਾ। ਸੰਨਿਆਸ ਦਾ ਮਤਲਬ ਕਿਸੇ ਖਾਸ ਪਹਿਰਾਵੇ ਜਾਂ ਭੇਖ ਨਾਲ ਨਹੀਂ ਹੁੰਦਾ, ਸਗੋਂ ਹਰ ਪ੍ਰਕਾਰ ਦੇ ਸੁੱਖ ਤੇ ਖੁਸ਼ੀਆਂ ਮਾਣਦੇ ਹੋਏ ਇਨ੍ਹਾਂ ਨਾਲ ਕੋਈ ਖਾਸ ਲਗਾਓ ਨਹੀਂ ਰੱਖਣਾ ਤੇ ਜੇ ਕਿਤੇ ਇਹ ਸਭ ਕੁਝ ਛੱਡਣਾ ਪੈ ਜਾਵੇ ਤਾਂ ਜ਼ਾਰ-ਜ਼ਾਰ ਰੋਣ ਨਾ ਲੱਗ ਜਾਵੇ। ਇਕ ਸਿਆਣੇ ਮੁਸਾਫਿਰ ਵਾਂਗੂੰ ਆਪਣੀ ਮੰਜ਼ਿਲ ਤੇ ਰਸਤੇ ਬਾਰੇ ਜਾਣਕਾਰੀ ਪ੍ਰਾਪਤ ਕਰ ਕੇ ਸਿੱਧਾ ਆਪਣੇ ਰਸਤੇ ਚੱਲਣ ਲੱਗੇ। ਸਮਾਂ ਸਦਾ ਆਪਣੀ ਚਾਲੇ ਚੱਲਦਾ ਰਹਿੰਦਾ ਹੈ। ਇਹ ਬੜਾ ਵੱਡਮੁੱਲਾ ਹੈ। ਜੋ ਇਕ ਪਲ ਬੀਤ ਗਿਆ, ਮੁੜ ਕੇ ਕਿਸੇ ਕੀਮਤ 'ਤੇ ਵੀ ਹੱਥ ਨਹੀਂ ਆ ਸਕਦਾ। ਸਦਾ ਵਰਤਮਾਨ ਦੇ ਵਰਤ ਰਹੇ ਪਲ ਵਿੱਚ ਰਹਿਣ ਦੀ ਕੋਸ਼ਿਸ਼ ਕਰਨ ਲੱਗੇ। ਇਕਾਂਤ-ਵਾਸੀ ਬਣ ਗਏ ਤੇ ਲੋਕਾਂ ਨਾਲ ਹੌਲੀ-ਹੌਲੀ ਮੇਲ ਮਿਲਾਪ ਘੱਟ ਕਰਦੇ ਗਏ।

ਇਥੇ ਕੋਈ ਵੀ ਸਾਡਾ ਸਦੀਵੀ ਸਾਥੀ ਨਹੀਂ, ਬਸ ਆਪਣੇ ਆਪ ਵਿੱਚੋਂ ਹੀ ਖੁਸ਼ੀ ਲੱਭਣ ਲੱਗੇ। ਇਹ ਸਮਝ ਆਈ ਕਿ ਦੁੱਖਾਂ ਤੋਂ ਘਬਰਾਉਣ ਦੀ ਲੋੜ ਨਹੀਂ, ਇਹ ਤਾਂ ਜੀਵਨ ਦੇ ਨਾਲ ਨਾਲ ਹੀ ਚੱਲਦੇ ਰਹਿਣਗੇ। ਸਾਰਾ ਸੰਸਾਰ ਹੀ ਦੁਖੀ ਨਜ਼ਰ ਆਉਣ ਲੱਗਾ। ਇਹ ਦੁੱਖ ਸੁੱਖ ਸਾਡੇ ਪਿਛਲੇ ਕੀਤੇ ਕਰਮਾਂ ਦੇ ਅਨੁਸਾਰ ਹੀ ਸਾਡੀ ਝੋਲੀ ਪੈ ਰਹੇ ਹਨ। ਇਸ ਲਈ ਖੁਸ਼ੀ-ਖੁਸ਼ੀ ਪ੍ਰਵਾਨ ਕਰਨ ਲੱਗੇ। ਜੋ ਵੀ ਸੁੱਖਾਂ ਦੇ ਪਲ ਮਿਲਣ, ਉਨ੍ਹਾਂ ਨੂੰ ਰੰਗ-ਰਲੀਆਂ ਮਨਾਉਣ ਵਿੱਚ ਬਰਬਾਦ ਨਾ ਕੀਤਾ, ਸਗੋਂ ਪ੍ਰਮਾਤਮਾ ਦੀ ਭਗਤੀ ਵੱਲ ਲਗਾਉਣ ਲੱਗੇ। ਇਸ ਚੱਕਰ ਵਿੱਚ ਨਾ ਪਏ ਕਿ ਜਦ ਬੁਢਾਪਾ ਆਵੇਗਾ ਤ੍ਰਾਂ ਭਗਤੀ ਕਰ ਲਵਾਂਗੇ। ਉਸ ਅਵਸਥਾ ਵਿੱਚ ਬਹੁਤ ਕੁਝ ਨਹੀਂ ਹੋ ਸਕੇਗਾ। ਇਸ ਲਈ ਅੱਜ ਤੋਂ ਹੀ ਇਸ ਕੰਮ ਵਿੱਚ ਜੁੱਟ ਗਏ। ਭੈੜੇ ਕਰਮਾਂ ਦਾ ਖਿਆਲ ਤਕ ਆਪਣੇ ਮਨ ਵਿੱਚ ਨਾ ਆਉਣ ਦਿੱਤਾ ਤੇ ਸਦਾ ਹੁਸ਼ਿਆਰ ਰਹੇ ਕਿ ਸਾਡੇ ਪਾਸੋਂ ਕੋਈ ਭੈੜਾ ਕੰਮ ਨਾ ਹੋ ਜਾਵੇ।

ਸਹਿਜ ਅਵਸਥਾ ਵਿੱਚ ਪੁੱਜ ਕੇ ਰੱਬੀ ਜੋਤ ਜਗਾਈ ਤੇ ਇੱਕੋ ਚੋਟ ਨਾਲ ਕੁਝ ਸਫਲਤਾ ਪ੍ਰਾਪਤ ਹੋਈ। ਸਾਡੀਆਂ ਫੌਜਾਂ ਦੇ ਹੌਸਲੇ ਬੁਲੰਦ ਹੋ ਗਏ। ਕਾਮ ਕਾਬੂ ਵਿੱਚ ਆ ਕੇ ਨਾਮ ਰਸ, ਕ੍ਰੋਧ ਵੀਰ ਰਸ, ਲੋਭ ਸੰਤੋਖ, ਮੋਹ ਪ੍ਰੇਮ ਵਿੱਚ ਤੇ ਹੰਕਾਰ ਨਿਮਰਤਾ ਵਿੱਚ ਬਦਲ ਗਏ। ਇਹ ਸਭ ਹੁਣ ਮਿੱਤਰ ਬਣ ਗਏ। ਲੜਾਈ ਜਾਰੀ ਰਹੀ ਤੇ ਫੌਜਾਂ ਹੋਰ ਅੱਗੇ ਵਧਦੀਆਂ ਗਈਆਂ। ਜੀਵਨ ਦੇ ਸੰਘਰਸ਼ ਵਿੱਚ ਬਹੁਤ ਵਾਰੀ ਅਸਫਲਤਾ ਹੋ ਸਕਦੀ ਹੈ, ਪਿੱਛੇ ਹਟਣਾ ਪੈ ਸਕਦਾ ਹੈ ਪਰ ਪਿਛਲੀਆਂ ਗਲਤੀਆਂ ਤੋਂ ਸਿੱਖਿਆ ਲੈ ਕੇ ਸਫਰ ਫਿਰ ਵੀ ਅੱਗੇ ਜਾਰੀ ਰੱਖਦੇ ਰਹੇ। ਧੱਕਾ ਖਾ ਕੇ, ਥੱਲੇ ਡਿੱਗ ਕੇ, ਫਿਰ ਉਥੇ ਹੀ ਖੜੇ ਹੁੰਦੇ ਰਹੇ। ਹੌਲੀ ਹੌਲੀ ਆਪਣੇ ਅੰਦਰ ਸਤਿ, ਇਮਾਨਦਾਰੀ, ਸੰਤੋਖ, ਧੀਰਜ, ਸੰਜਮ ਆਦਿ ਲਿਆਉਣ ਦਾ ਯਤਨ ਕਰਦੇ ਰਹੇ। ਸਦਾ ਸੱਚ ਬੋਲਣਾ ਤੇ ਹਰ ਕੰਮ ਇਮਾਨਦਾਰੀ ਨਾਲ ਕਰਨ ਦੀ ਆਦਤ ਬਣਦੀ ਗਈ। ਜੋ ਵੀ ਮਿਲੇ ਜਾਂ ਜੋ ਵੀ ਭਾਣਾ ਵਰਤ ਜਾਵੇ, ਸਭ ਸੰਤੋਖ ਤੇ ਧੀਰਜ ਨਾਲ ਪਰਵਾਨ ਕਰਨ ਦੀ ਆਦਤ ਬਣਦੀ ਗਈ। ਪ੍ਰਮਾਤਮਾ ਉਪਰ ਸ਼ਿਕਵੇ ਤੇ ਸ਼ਿਕਾਇਤਾਂ ਕਰਨੀਆਂ ਬੰਦ ਕਰ ਦਿੱਤੀਆਂ। ਸੰਜਮ ਵਾਲਾ ਜੀਵਨ ਬਤੀਤ ਕਰਨ ਲੱਗੇ।

ਆਪਣੇ ਗੁਰੂ 'ਤੇ ਸ਼ਰਧਾ ਤੇ ਸਿਦਕ ਦਿਨ-ਬਦਿਨ ਹੋਰ ਮਜ਼ਬੂਤ ਹੁੰਦਾ ਗਿਆ। ਗੁਰੂ ਦੀਆਂ ਬਖਸ਼ੀਆਂ ਦਾਤਾਂ, ਧਨ ਦੌਲਤ ਵਿੱਚੋਂ ਦਸਵੰਧ ਕੱਢ ਕੇ ਲੋੜਵੰਦਾਂ ਵਿੱਚ ਦਾਨ ਕਰਨ ਲੱਗੇ। ਦਾਨ ਇਹ ਸਮਝਦੇ ਹੋਏ, ਆਪਣੇ ਗੁਰੂ ਦੇ ਪ੍ਰੇਮ ਵਿੱਚ ਕਰੋ ਕਿ ਅਸੀਂ ਆਪਣੇ ਪਿਆਰੇ ਦੇ ਚਰਨਾਂ ਵਿੱਚ ਅਰਪਣ ਕਰ ਰਹੇ ਹਾਂ। ਹਰ ਦੁਖੀ ਤੇ ਲੋੜਵੰਦ ਦੀ ਸੇਵਾ ਕਰਨ ਲੱਗੇ । ਪ੍ਰਮਾਤਮਾ ਨੂੰ ਖੁਸ਼ ਕਰਨ ਲਈ, ਪ੍ਰਮਾਤਮਾ ਦੇ ਪੈਦਾ ਕੀਤੇ ਸਾਰੇ ਜੀਵਾਂ ਨੂੰ ਪਿਆਰ ਕਰਨਾ ਤੇ ਉਨ੍ਹਾਂ ਦੀ ਨਿਸ਼ਕਾਮ ਸੇਵਾ ਤੇ ਪਰਉਪਕਾਰ ਕਰਨਾ ਜੀਵਨ ਦਾ ਮਕਸਦ ਬਣਦਾ ਗਿਆ।

ਸਾਡਾ ਇਥੇ ਕੁਝ ਵੀ ਨਹੀਂ ਹੈ। ਇਸ ਲਈ ਸਭ ਗੁਰੂ ਦੀ ਭੇਂਟ ਚੜ੍ਹਾਉਂਦੇ ਗਏ। ਅਸਲੀ ਭੇਟਾ ਇਹੋ ਹੀ ਹੈ ਕਿ ਪਾਸ ਕੁਝ ਵੀ ਨਹੀਂ ਪਰ ਫਿਰ ਵੀ ਭੇਂਟ ਚੜ੍ਹਾਉਣੀ ਹੈ।

ਸਭ ਨਾਲ ਸਦਾ ਮਿੱਠਾ ਤੇ ਘੱਟ ਬੋਲਣ ਦੀ ਆਦਤ ਬਣਦੀ ਗਈ। ਅਪਣੇ ਖਾਣ ਪੀਣ 'ਤੇ ਸੰਜਮ ਕਰਨ ਲੱਗੇ। "ਅਲਪ ਅਹਾਰ ਸੁਲਪ ਸੀ ਨਿੰਦ੍ਰਾ" ਦੇ ਅਸੂਲ ਤੇ ਚੱਲ ਪਏ । ਸਭ ਨਾਲ ਨੇਕੀ ਤੇ ਉਪਕਾਰ ਕਰਨ ਦੀ ਆਦਤ ਬਣਦੀ ਗਈ। ਜੇ ਕੋਈ ਬੁਰਾ ਵੀ ਕਰੇ, ਤਦ ਵੀ ਸਾਡੇ ਪਾਸੋਂ ਨੇਕੀ ਹੀ ਹੋਵੇ। ਸਾਡੇ ਵਿੱਚ ਨਿਮਰਤਾ ਆਉਣ ਲੱਗੀ। ਇਹ ਨਾ ਸੋਚਣਾ ਕਿ ਨਿਮਰਤਾ ਵਾਲਾ ਆਦਮੀ ਬੁਜ਼ਦਿਲ ਹੁੰਦਾ ਹੈ। ਦਰਅਸਲ ਕਮਜ਼ੋਰ ਆਦਮੀ ਨਿਮਰਤਾ ਵਾਲਾ ਹੋ ਹੀ ਨਹੀਂ ਸਕਦਾ। ਆਪਣੇ ਆਪ ਨੂੰ ਨੀਵਾਂ ਸਮਝਣ ਲਈ ਬਹੁਤ ਵੱਡੀ ਹਿੰਮਤ ਚਾਹੀਦੀ ਹੈ।

ਸਦਾ ਸ਼ਾਂਤ ਰਹਿਣ ਦਾ ਸੁਭਾਉ ਬਣਦਾ ਗਿਆ। ਅਸ਼ਾਂਤੀ ਨੂੰ ਪੈਡਲ ਮਾਰਨੇ ਬੰਦ ਕਰ ਦਿੱਤੇ। ਸਭ ਨੂੰ ਪਿਆਰ ਨਾਲ 'ਹਾਂ ਜੀ' ਕਹਿਣ ਲੱਗੇ। 'ਨਹੀਂ' ਕਹਿਣ ਨਾਲ ਤਾਂ ਦੂਸਰਿਆਂ ਨਾਲੋਂ ਸੰਬੰਧ ਟੁੱਟ ਜਾਂਦੇ ਹਨ। ਦੂਸਰਿਆਂ ਦੀਆਂ ਵਧੀਕੀਆਂ ਸਹਾਰਦੇ ਹੋਏ ਤੇ ਸਭ ਨੂੰ ਮਾਫ ਕਰਨ ਦੇ ਆਦੀ ਬਣਦੇ ਗਏ । ਇਸਤ੍ਰੀ ਜਗਤ ਜਨਨੀ ਹੈ ਤੇ ਇਸ ਦੀ ਸਾਡੇ ਜੀਵਨ ਵਿੱਚ ਮਾਂ, ਪਤਨੀ, ਧੀ ਜਾਂ ਭੈਣ ਦੇ ਰੂਪ ਵਿੱਚ ਕੀ ਮਹਾਨਤਾ ਹੈ, ਬਾਰੇ ਸਮਝ ਆਈ। ਕੇਵਲ ਇੱਕੋ ਪ੍ਰਮਾਤਮਾ ਹੀ ਆਪਣਾ ਸੱਚਾ ਤੇ ਸਦੀਵੀ ਪਿਆਰਾ ਮਿੱਤਰ ਤੇ ਹਮਦਰਦ ਨਜ਼ਰ ਆਉਣ ਲੱਗਾ। ਉਸ ਦੀ ਖੇਡ ਦੀ ਸਮਝ ਆਉਣ ਲੱਗੀ ਅਤੇ ਆਪਣਾ ਤਨ, ਮਨ, ਧਨ ਤੇ ਇਨ੍ਹਾਂ ਵਸੀਲਿਆਂ ਨਾਲ ਕਮਾਏ ਹੋਏ ਪਦਾਰਥ ਸਭ ਪਰਮਾਤਮਾ ਨੂੰ ਅਰਪਣ ਕਰਨ ਦਾ ਯਤਨ ਕਰਦੇ ਗਏ। ਇਹ ਨਾ ਸੋਚਣਾ ਕਿ ਇਸ ਤਰ੍ਹਾਂ ਕਰਨ ਨਾਲ ਪ੍ਰਮਾਤਮਾ ਨੇ ਇਹ ਸਭ ਕੁਝ ਸਾਡੇ ਪਾਸੋਂ ਵਾਪਸ ਲੈ ਲੈਣੇ ਹਨ। ਹਰਗਿਜ਼ ਨਹੀਂ, ਬਸ ਕੇਵਲ ਸਾਡੀ ਸੋਚਣੀ ਬਦਲਣ ਦੀ ਲੋੜ ਹੈ। ਜਿਸ ਪ੍ਰਮਾਤਮਾ ਦੀ ਮਿਹਰ ਸਦਕਾ ਜੀਵਨ ਵਿੱਚ ਇਹ ਤਬਦੀਲੀਆਂ ਆਈਆਂ, ਸਦਾ ਉਸ ਦੇ ਧੰਨਵਾਦ ਤੇ ਸ਼ੁਕਰਾਨੇ ਵਿੱਚ ਰਹਿਣ ਲੱਗੇ।

ਏਨਾ ਕੁਝ ਕਰਨ ਉਪਰੰਤ ਵੀ 'ਮਨ ਰਾਜਾ' ਵੱਸ ਵਿੱਚ ਨਾ ਆਇਆ। ਇਹ ਮਹਿਸੂਸ ਹੋਇਆ ਕਿ ਪ੍ਰਮਾਤਮਾ ਦੇ ਮਿਲਾਪ ਦੀ ਇਹ ਅਨੋਖੀ ਖੋਜ ਹੈ ਤੇ ਸਾਡੇ ਪਾਸੋਂ ਇਕੱਲਿਆ ਇਹ ਲੜਾਈ ਜਿੱਤੀ ਨਹੀਂ ਜਾ ਸਕਦੀ। ਹਾਰ ਕੇ ਗੁਰੂ ਦੀ ਸਹਾਇਤਾ ਤੇ ਮਿਹਰ ਲਈ ਪੁਕਾਰ ਕੀਤੀ ਕਿ ਐ ਗੁਰੂ, ਜੋ ਅਸੀਂ ਕਰ ਸਕਦੇ ਸੀ ਕੀਤਾ, ਹੁਣ ਤੁਸੀਂ ਆਪ ਕ੍ਰਿਪਾ ਕਰੋ ਤੇ ਆਪਣੇ ਬਿਰਧ ਬਾਣੇ ਦੀ ਲਾਜ ਰੱਖੋ। ਹੌਲੀ-ਹੌਲੀ ਸਿਮਰਨ ਅਭਿਆਸੀ ਬਣਦੇ ਗਏ ਤੇ ਦਿਨ - ਪਰ ਦਿਨ ਇਸ ਕੰਮ ਲਈ ਵੱਧ ਤੋਂ ਵੱਧ ਸਮਾਂ ਲਗਾਉਂਦੇ ਗਏ। ਇਹ ਸਮਝ ਆਈ ਕਿ ਨਾਮ ਇਕ ਬੀਜ ਹੈ ਤੇ ਜਦ ਤਦ ਇਹ ਸਰੀਰ ਰੂਪੀ ਧਰਤੀ ਵਿੱਚ ਬੀਜਿਆ ਨਹੀਂ ਜਾਵੇਗਾ, ਫਸਲ ਦੀ ਪ੍ਰਾਪਤੀ ਨਹੀਂ ਹੋ ਸਕਦੀ। ਸਵਾਸ ਸਵਾਸ ਨਾਮ ਜਪਣ ਦੀ ਅਵਸਥਾ ਬਣਦੀ ਗਈ ਤੇ ਆਨੰਦ ਆਉਣ ਲੱਗਾ। ਨਾਮ ਖੁਮਾਰੀ ਹਰ ਸਮੇਂ ਚੜ੍ਹੀ ਰਹਿਣ ਲੱਗੀ। ਹੋਰ ਗੁਰੂ ਦੇ ਪਿਆਰੇ ਗੁਰਮੁਖਾਂ ਦੀ ਸੰਗਤ ਕਰਨ ਦਾ ਸ਼ੌਕ ਪੈਦਾ ਹੁੰਦਾ ਗਿਆ।

ਆਖ਼ਰਕਾਰ 'ਗੁਰ ਪ੍ਰਸਾਦਿ' ਦਾ ਸਦਕਾ ਇਹ ਵੱਡਾ ਯੁੱਧ ਜਿੱਤਿਆ ਗਿਆ। 'ਮਨ ਰਾਜਾ' ਪਕੜਿਆ ਗਿਆ, ਮਨ ਸਾਡੇ ਵੱਸ ਹੋ ਗਿਆ, ਅਰਥਾਤ ਮਨ ਦੇ ਫੁਰਨੇ ਬੰਦ ਹੋ ਗਏ। ਪ੍ਰਭੂ ਦਾ ਦਾਸ ਕਬੀਰ ਕਿਲ੍ਹੇ ਦਾ ਮਾਲਕ ਬਣ ਗਿਆ। ਮੌਤ ਦਾ ਡਰ ਖਤਮ ਹੋ ਗਿਆ ਤੇ ਕਾਲ ਦੀ ਫਾਂਸੀ ਕੱਟੀ ਗਈ। ਦੁਨਿਆਵੀ ਮੋਹ-ਮਾਇਆ ਦੇ ਝਮੇਲਿਆਂ ਤੋਂ ਆਜ਼ਾਦ ਹੋ ਗਏ ਤੇ ਕਦੇ ਨਾ ਨਾਸ਼ ਹੋਣ ਵਾਲੀ ਆਤਮਿਕ ਬਾਦਸ਼ਾਹੀ ਪ੍ਰਾਪਤ ਹੋ ਗਈ। ਤਦੇ ਕਬੀਰ ਸਾਹਿਬ ਮਸਤੀ ਵਿੱਚ ਗਾ ਉੱਠੇ:

**ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥**

*(ਭੈਰਉ ਕਬੀਰ ਜੀ, ਅੰਗ 1162)*

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥**

*(ਸਲੋਕ ਕਬੀਰ ਜੀ, ਅੰਗ 1365)*

-----0-----

# ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਸਾਜ਼ਿਸ਼

*ਸਰਵਜੀਤ ਸਿੰਘ*
*ਸੈਕਰਾਮੈਂਟੋ*

ਰਾਗੀਆਂ-ਢਾਡੀਆਂ ਵੱਲੋਂ ਅਕਸਰ ਹੀ ਇਹ ਕਿਹਾ ਜਾਂਦਾ ਹੈ ਕਿ ਸਿੱਖਾਂ ਨੇ ਇਤਿਹਾਸ ਬਣਾਇਆ ਤਾਂ ਬਹੁਤ ਹੈ ਪਰ ਸਾਂਭਿਆ ਨਹੀਂ। ਇਹ ਹੈ ਵੀ ਸੱਚ। ਇਤਿਹਾਸ ਨੂੰ ਸੰਭਾਲਣਾ ਕੋਈ ਸਧਾਰਨ ਕੰਮ ਨਹੀਂ ਹੁੰਦਾ। ਇਤਿਹਾਸ 'ਚ ਵਾਪਰੀਆਂ ਘਟਨਾਵਾਂ ਨੂੰ ਚੰਗੀ ਤਰ੍ਹਾਂ ਪਰਖ ਪੜਚੋਲ ਕਰਕੇ ਹੀ ਅੰਕਿਤ ਕੀਤਾ ਜਾ ਸਕਦਾ ਹੈ। ਪਰ ਸਿੱਖਾਂ ਪਾਸ ਏਨਾ ਸਮਾਂ ਕਿੱਥੇ ਸੀ। ਹਕੂਮਤਾਂ ਵੱਲੋਂ ਤਾਂ ਸਿੱਖਾਂ ਦੇ ਸਿਰਾਂ ਦੇ ਮੁੱਲ ਪਾਏ ਜਾਂਦੇ ਸਨ, ਸਿੱਖ ਤਾਂ ਜੰਗਲਾਂ ਦੇ ਵਾਸੀ ਸਨ। ਜੋ ਵੀ ਇਤਿਹਾਸ ਲਿਖਿਆ ਮਿਲਦਾ ਹੈ, ਉਸ ਵਿੱਚ ਬਹੁਤ ਕੁਝ ਅਜੇਹਾ ਦਰਜ ਹੈ ਜਿਸ ਉੱਤੇ ਅੱਖਾਂ ਬੰਦ ਕਰਕੇ ਭਰੋਸਾ ਨਹੀਂ ਕੀਤਾ ਜਾ ਸਕਦਾ। ਉਸ ਵਿੱਚ ਪਰਖ-ਪੜਚੋਲ ਦੀ ਲੋੜ ਹੈ। ਅੱਜ ਇਹ ਕੰਮ ਕਈ ਵਿਦਵਾਨਾਂ ਵੱਲੋਂ ਕੀਤਾ ਜਾ ਰਿਹਾ ਹੈ। ਹੁਣ ਜਦੋਂ ਕਈ ਕਥਾ ਕਹਾਣੀਆਂ ਰੱਦ ਹੋ ਰਹੀਆਂ ਹਨ ਤਾਂ ਕੁਝ ਸੱਜਣਾਂ ਵੱਲੋਂ ਵਿਰੋਧ ਵੀ ਕੀਤਾ ਜਾਂਦਾ ਹੈ। ਜਿਸ ਕਾਰਨ ਕਈ ਵਾਰ ਅਣਸੁਖਾਵੀਆਂ ਸਥਿਤੀਆਂ ਵੀ ਪੈਦਾ ਹੋ ਜਾਂਦੀਆਂ ਹਨ। ਖੈਰ, ਅੱਜ ਸਾਡਾ ਵਿਸ਼ਾ ਪੁਰਾਤਨ ਇਤਿਹਾਸ ਦੀ ਖੋਜ ਨਹੀਂ, ਸਗੋਂ ਮੌਜੂਦਾ ਸਮੇਂ ਕਿਸੇ ਸਾਜ਼ਿਸ਼ ਅਧੀਨ ਇਤਿਹਾਸ ਨਾਲ ਕੀਤੀ ਜਾ ਰਹੀ ਛੇੜ-ਛਾੜ ਹੈ। ਜੋ ਕਿਸੇ ਵਿਰੋਧੀ ਵੱਲੋਂ ਨਹੀਂ, ਸਗੋਂ ਸਾਡੇ ਆਪਣਿਆਂ ਵੱਲੋਂ ਹੀ ਕੀਤੀ ਜਾ ਰਹੀ ਹੈ। ਇਹ ਹੈ ਸਿੱਖਾਂ ਦੀ ਆਖੀ ਜਾ ਰਹੀ ਸਰਬ ਉਚ ਸੰਸਥਾ, ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ।

ਪਾਠਕਾਂ ਨੂੰ ਯਾਦ ਹੋਵੇਗਾ ਕਿ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵੱਲੋਂ ਸੰਮਤ 535 ਨਾਨਕਸ਼ਾਹੀ (2003 ਈ:) ਵਿਚ, ਨਾਨਕਸ਼ਾਹੀ ਕੈਲੰਡਰ ਲਾਗੂ ਕੀਤਾ ਗਿਆ ਸੀ। ਜਿਸ ਦੇ ਸਾਲ ਦੀ ਲੰਬਾਈ, ਮਹੀਨੇ ਦਾ ਅਰੰਭ, ਮਹੀਨੇ ਦੇ ਦਿਨ, ਸਾਰੇ ਇਤਿਹਾਸਿਕ ਦਿਹਾੜਿਆਂ ਅਤੇ ਗੁਰਪੁਰਬਾਂ ਦੀਆਂ ਤਾਰੀਖ਼ਾਂ ਸਦਾ ਲਈ, ਵਿਦਵਾਨਾਂ ਵੱਲੋਂ ਪੱਕੀਆਂ ਕਰ ਦਿੱਤੀਆਂ ਗਈਆਂ ਸਨ। ਸਮੇਂ ਦੇ ਹਾਣੀ ਅਤੇ ਵਿਗਿਆਨਿਕ ਕੈਲੰਡਰ ਨੂੰ ਦੇਸ਼-ਵਿਦੇਸ਼ ਦੀਆਂ ਸੰਗਤਾਂ ਨੇ ਆਪਣੇ ਭਵਿੱਖ ਲਈ ਕਲਿਆਣ ਕਾਰੀ ਮੰਨਦੇ ਹੋਏ ਖ਼ੁਸ਼ੀ-ਖ਼ੁਸ਼ੀ ਪ੍ਰਵਾਨ ਕਰ ਲਿਆ ਸੀ। ਅਚਾਨਕ ਹੀ ਅਕਤੂਬਰ 2009 ਈ: ਵਿੱਚ ਕੈਲੰਡਰ 'ਚ ਸੋਧ ਕਰਨ ਲਈ, ਭਾਈ ਹਰਨਾਮ ਸਿੰਘ ਧੁੰਮਾ ਅਤੇ ਅਵਤਾਰ ਸਿੰਘ ਮੱਕੜ ਦੀ, ਦੋ ਮੈਂਬਰੀ ਕਮੇਟੀ ਬਣਾਉਣ ਦੀ ਖ਼ਬਰ ਆ ਗਈ। ਇਸ ਕਮੇਟੀ ਦੀ ਰਿਪੋਰਟ ਮੁਤਾਬਕ ਸੋਧ ਦੇ ਨਾਮ ਹੇਠ ਵਿਗਾੜ ਕੇ, ਸ਼੍ਰੋਮਣੀ ਕਮੇਟੀ ਵੱਲੋਂ ਸੰਮਤ 542 ਨਾਨਕਸ਼ਾਹੀ (2010 ਈ:) ਵਿੱਚ ਨਾਨਕਸ਼ਾਹੀ ਕੈਲੰਡਰ ਦੇ ਨਾਮ ਹੇਠ ਮਿਲਗੋਭਾ ਕੈਲੰਡਰ ਬਣਾ ਦਿੱਤਾ ਗਿਆ। ਵਿਦੇਸ਼ਾਂ ਵਿੱਚ ਖਾਸ ਕਰਕੇ ਪਾਕਿਸਤਾਨ ਵਿੱਚ ਮੂਲ ਨਾਨਕਸ਼ਾਹੀ ਕੈਲੰਡਰ ਲਾਗੂ ਹੋਣ ਕਾਰਨ, ਹਰ ਸਾਲ ਹੀ ਤਾਰੀਖ਼ਾਂ ਦਾ ਰੇੜਕਾ ਪਿਆ ਰਹਿੰਦਾ ਹੈ। ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ, ਜੋ ਇਸ ਵਿਵਾਦ ਲਈ ਜਿੰਮੇਵਾਰ ਹੈ, ਵੱਲੋਂ ਪਿਛਲੇ ਸਾਲਾਂ ਵਿੱਚ ਬਾਰ-ਬਾਰ ਬੇਨਤੀਆਂ ਕਰਨ ਦੇ, ਇਸ ਵਿਵਾਦ ਨੂੰ ਸੁਲਝਾਉਣ ਲਈ ਸੁਹਿਰਦ ਯਤਨ ਕਰਨੇ ਤਾਂ ਇਕ ਪਾਸੇ, ਅੱਜ ਤੱਕ ਇਹ ਵੀ ਨਹੀਂ ਦੱਸਿਆ ਕਿ ਕੈਲੰਡਰ ਨੂੰ ਵਿਗਾੜਨ ਪਿਛੇ, ਜਿਸ ਨੂੰ ਉਹ ਸੋਧ ਕਹਿੰਦੇ ਨੇ, ਦੇ ਕੀ ਕਾਰਨ ਸਨ?

ਕੋਈ ਸਮਾਂ ਸੀ ਜਦੋਂ ਇਨਸਾਨ ਨੂੰ ਦਿਨ ਦੇ ਚਾਨਣ ਅਤੇ ਰਾਤ ਦੇ ਅੰਧੇਰੇ ਦਾ ਹੀ ਗਿਆਨ ਸੀ। ਇਸ ਪਿਛੋਂ ਇਨਸਾਨ ਨੂੰ ਚੰਦ ਦੇ ਵੱਧਣ-ਘੱਟਣ ਅਤੇ ਚਾਨਣੀ-ਹਨੇ

ਗੀ ਰਾਤ ਦਾ ਵੀ ਗਿਆਨ ਹੋਇਆ ਹੋਵੇਗਾ। ਖਿਆਲ ਕਰੋ, ਜਦੋਂ ਕਿਸੇ ਸਿਆਣੇ ਨੇ ਚੰਦ ਦੇ ਮੱਸਿਆ ਤੋਂ ਪੁੰਨਿਆ ਤੱਕ ਚਾਨਣੇ ਪੱਖ (ਸੁਦੀ ਪੱਖ) ਅਤੇ ਪੁਨਿਆਂ ਤੋਂ ਮੱਸਿਆ ਦੇ ਹਨੇਰੇ ਪੱਖ (ਵਦੀ ਪੱਖ) ਦੀ ਗਿਣਤੀ ਕਰਕੇ ਕੈਲੰਡਰ ਦਾ ਮੁੱਢ ਬੰਨ੍ਹਿਆਂ ਹੋਵੇਗਾ ਤਾਂ ਇਨਸਾਨ ਦੇ ਜੀਵਨ ਵਿੱਚ ਕਿੰਨੀ ਤਬਦੀਲੀ ਆਈ ਹੋਵੇਗੀ। ਅੱਜ ਵੀ ਚੰਦ ਅਧਾਰਿਤ ਕੈਲੰਡਰ ਦਾ ਸ਼ੁੱਧ ਰੂਪ ਹਿਜਰੀ ਕੈਲੰਡਰ, ਇਸਲਾਮ ਧਰਮ ਵਿਚ ਪ੍ਰਚਲਤ ਹੈ। ਜਿਉਂ-ਜਿਉਂ ਮਨੁੱਖ ਦੀ ਰੁੱਤਾਂ ਸਬੰਧੀ ਜਾਣਕਾਰੀ ਵਿਚ ਵਾਧਾ ਹੋਇਆ ਤਾਂ ਸੂਰਜੀ ਕੈਲੰਡਰ ਹੋਂਦ ਵਿਚ ਆ ਗਏ। ਇਨਸਾਨ ਦੀ ਜਾਣਕਾਰੀ 'ਚ ਵਾਧਾ ਹੁੰਦਾ ਗਿਆ ਤਾਂ ਕੈਲੰਡਰ 'ਚ ਲੋੜ ਮੁਤਾਬਕ ਸੋਧ ਵੀ ਹੁੰਦੀ ਰਹੀ। ਇਸੇ ਵਿਕਾਸ ਦੀ ਹੀ ਦੇਣ ਹੈ ਨਾਨਕਸ਼ਾਹੀ ਕੈਲੰਡਰ।

ਕੈਲੰਡਰ, ਚੰਦ ਅਧਾਰਿਤ ਜਾਂ ਸੂਰਜੀ, ਦੋ ਤਰ੍ਹਾਂ ਬਣਾਏ ਜਾਂਦੇ ਹਨ। ਚੰਦ ਧਰਤੀ ਦੇ ਦੁਵਾਲੇ ਘੁੰਮਦਾ ਹੈ। ਇਹ ਚੱਕਰ 29.53059 ਦਿਨ ਵਿਚ ਪੂਰਾ ਹੁੰਦਾ ਹੈ। ਇਸ ਨੂੰ ਚੰਦ ਦਾ ਇਕ ਮਹੀਨਾ ਕਿਹਾ ਜਾਂਦਾ ਹੈ। ਚੰਦ ਦੇ ਸਾਲ ਵਿੱਚ ਵੀ ਬਾਰਾਂ ਮਹੀਨੇ (ਚੇਤ ਤੋਂ ਫੱਗਣ) ਹੁੰਦੇ ਹਨ। ਸਾਲ ਦੀ ਲੰਬਾਈ 354.37 ਦਿਨ (354 ਦਿਨ, 8 ਘੰਟੇ, 52 ਮਿੰਟ ਅਤੇ 48 ਸੈਕੰਡ) ਮੰਨੀ ਗਈ ਹੈ। ਧਰਤੀ ਸੂਰਜ ਦੇ ਦੁਵਾਲੇ ਘੁੰਮਦੀ ਹੈ ਇਸ ਦਾ ਇਕ ਚੱਕਰ 365.2422 ਦਿਨਾਂ ਵਿਚ ਪੂਰਾ ਹੁੰਦਾ ਹੈ ਇਸ ਨੂੰ ਰੁੱਤੀ ਸਾਲ ਕਹਿੰਦੇ ਹਨ। ਇਸ ਤੋਂ ਸਪੱਸ਼ਟ ਹੈ ਕੇ ਚੰਦ ਦਾ ਸਾਲ ਸੂਰਜੀ ਸਾਲ ਤੋਂ ਲੱਗ-ਭੱਗ 11 ਦਿਨ ਛੋਟਾ ਹੁੰਦਾ ਹੈ। ਇਹ ਹੀ ਕਾਰਨ ਹੈ ਕਿ ਚੰਦ ਦੇ ਕੈਲੰਡਰ ਦਾ ਰੁਤਾਂ ਨਾਲ ਕੋਈ ਸਬੰਧ ਨਹੀ ਹੁੰਦਾ। ਰੁੱਤਾਂ ਦਾ ਸਬੰਧ ਸੂਰਜੀ ਕੈਲੰਡਰ ਨਾਲ ਹੁੰਦਾ ਹੈ। ਦੁਨੀਆਂ ਦੇ ਸਾਂਝੇ ਕੈਲੰਡਰ (ਸੀ: ਈ:) ਦੇ ਸਾਲ ਦੀ ਲੰਬਾਈ 365.2425 ਦਿਨ ਹੈ। ਨਾਨਕਸ਼ਾਹੀ ਕੈਲੰਡਰ ਦੇ ਸਾਲ ਦੀ ਲੰਬਾਈ ਵੀ 365.2425 ਦਿਨ ਹੈ। ਸ਼੍ਰੋਮਣੀ ਕਮੇਟੀ ਵੱਲੋਂ ਨਾਨਕਸ਼ਾਹੀ ਨਾਮ ਹੇਠ ਛਾਪੇ ਜਾਂਦੇ ਬਿਕ੍ਰਮੀ ਕੈਲੰਡਰ ਦੇ ਸਾਲ ਦੀ ਲੰਬਾਈ 365.2563 ਦਿਨ ਹੈ। ਦੂਜੇ ਸ਼ਬਦਾਂ ਵਿੱਚ ਅਸੀਂ ਇਹ ਕਹਿ ਸਕਦੇ ਹਾਂ ਕਿ ਸੂਰਜੀ ਸਾਲ ਦੇ 365 ਦਿਨ ਹੁੰਦੇ ਹਨ। ਸ਼੍ਰੋਮਣੀ ਕਮੇਟੀ ਵੱਲੋਂ ਜੋ ਕੈਲੰਡਰ (ਚੇਤ ਤੋਂ ਫੱਗਣ) ਛਾਪਿਆ ਜਾਂਦਾ ਹੈ, ਉਸ ਦੇ ਵੀ 365 ਦਿਨ ਹੀ ਬਣਦੇ ਹਨ। 365 ਦਿਨਾਂ ਦੇ ਸਾਲ ਵਿੱਚ ਹਰ ਦਿਨ-ਤਿਉਹਾਰ, ਹਰ ਸਾਲ ਉਸੇ ਤਾਰੀਖ਼ ਨੂੰ ਹੀ ਆਉਂਦਾ ਹੈ। ਜਿਵੇਂ ਸਾਡਾ ਜਨਮ ਦਿਨ। ਪਰ ਹੈਰਾਨੀ ਹੋਈ ਜਦੋਂ ਸ਼੍ਰੋਮਣੀ ਕਮੇਟੀ ਵੱਲੋਂ ਛਾਪੇ ਗਏ ਪਿਛਲੇ ਸਾਲਾਂ ਦੇ ਕੈਲੰਡਰ ਵੇਖੇ। ਉਥੇ ਤਾਂ ਹਰ ਸਾਲ, ਹਰ ਗੁਰਪੁਰਬ ਦੀ ਬਦਲਵੀਂ ਤਾਰੀਖ ਦਰਜ਼ ਹੈ।

ਇਹ ਠੀਕ ਹੈ ਕਿ ਵੱਖ-ਵੱਖ ਸੂਰਜੀ ਕੈਲੰਡਰਾਂ ਮੁਤਾਬਕ ਸਾਲ ਦੀ ਲੰਬਾਈ ਵਿੱਚ ਕੁਝ ਮਿੰਟਾਂ ਦਾ ਫਰਕ ਹੈ। ਇਹ ਫ਼ਰਕ ਵੱਧਦਾ-ਵੱਧਦਾ ਕੁਝ ਸਾਲਾਂ ਪਿਛੋਂ ਇਕ ਦਿਨ ਦਾ ਫਰਕ ਬਣ ਜਾਂਦਾ ਹੈ। ਇਸ ਕਾਰਨ ਲੰਮੇ ਸਮੇਂ ਪਿਛੋਂ ਸੂਰਜੀ ਕੈਲੰਡਰ ਦਾ ਸਬੰਧ ਵੀ ਰੁੱਤਾਂ ਨਾਲੋਂ ਟੁੱਟ ਜਾਂਦਾ ਹੈ। ਜਿਵੇਂ ਜੂਲੀਅਨ ਕੈਲੰਡਰ ਦੇ ਸਾਲ ਦੀ ਲੰਬਾਈ 365 ਦਿਨ 6 ਘੰਟੇ ਮੰਨੀ ਗਈ ਸੀ। 1582 ਈ: ਵਿਚ ਰੋਮ ਵਾਸੀਆਂ ਨੂੰ ਗਿਆਨ ਹੋਇਆ ਕਿ ਰੁੱਤਾਂ ਦਾ ਸਬੰਧ ਕੈਲੰਡਰ ਨਾਲੋਂ ਟੁੱਟ ਗਿਆ ਹੈ ਤਾਂ ਵਿਦਵਾਨਾਂ ਵੱਲੋਂ ਪੜਤਾਲ ਕਰਨ ਤੇ ਇਹ ਤੱਥ ਸਾਹਮਣੇ ਆਇਆ ਕਿ ਅਸਲ ਵਿੱਚ ਸਾਲ ਦੀ ਲੰਬਾਈ 365 ਦਿਨ 6 ਘੰਟੇ ਨਹੀਂ ਸਗੋਂ 365 ਦਿਨ 5 ਘੰਟੇ 48 ਮਿੰਟ 45 ਸੈਕਿੰਡ ਹੈ। ਜੂਲੀਅਨ ਕੈਲੰਡਰ ਦੇ ਸਾਲ ਦੀ ਲੰਬਾਈ, ਧਰਤੀ ਦੇ ਸੂਰਜ ਦੁਵਾਲੇ ਇਕ ਚੱਕਰ ਪੂਰਾ ਕਰਨ ਦੇ ਅਸਲ ਸਮੇਂ ਤੋਂ ਲੱਗ ਭੱਗ 11.25 ਮਿੰਟ ਵੱਧ ਸੀ ਜਿਸ ਕਾਰਨ 128 ਸਾਲ ਪਿਛੋਂ (1440/11.25=128) ਇਕ ਦਿਨ ਦਾ ਫਰਕ ਪੈ ਜਾਂਦਾ ਸੀ। ਇਸ ਫਰਕ ਨੂੰ ਸਹੀ ਕਰਨ ਲਈ ਹੀ ਉਨ੍ਹਾਂ ਨੇ 1582 ਈ: ਵਿੱਚ ਵੀਰਵਾਰ 4 ਅਕਤੂਬਰ ਤੋਂ ਪਿਛੋਂ ਸ਼ੁਕਰਵਾਰ ਨੂੰ 15 ਅਕਤੂਬਰ ਕਰ ਕੇ 10 ਤਾਰੀਖ਼ਾਂ ਖਤਮ ਕਰ ਦਿੱਤੀਆਂ। ਪਰ ਸਾਡੇ ਪਾਸੇ ਤਾਂ ਸਾਲ ਦੀ ਲੰਬਾਈ 24 ਮਿੰਟ (ਸੂਰਜੀ ਸਿਧਾਂਤ) ਵੱਧ ਸੀ ਜਿਸ ਕਾਰਨ ਹਰ 60 ਸਾਲ ਪਿਛੋਂ (1440/24=60) ਹੀ ਇਕ ਦਿਨ ਦਾ ਫਰਕ ਪੈ ਜਾਂਦਾ ਸੀ। 1964 ਈ: ਵਿੱਚ ਹਿੰਦੂ ਵਿਦਵਾਨਾਂ ਨੇ ਇਸ'ਚ ਸੋਧ ਕਰਕੇ ਸਾਲ ਦੀ ਲੰਬਾਈ ਲੱਗ ਭੱਗ 4 ਮਿੰਟ ਘੱਟ ਕੀਤੀ

ਸੀ। ਅੱਜ ਇਸ ਨੂੰ ਦ੍ਰਿਕਗਿਣਤ ਸਿਧਾਂਤ ਕਿਹਾ ਜਾਂਦਾ ਹੈ। ਹੁਣ ਵੀ ਇਹ ਲੰਬਾਈ ਲੱਗ ਭੱਗ 20 ਮਿੰਟ ਵੱਧ ਹੋਣ ਕਾਰਨ, 72 ਸਾਲ ਪਿਛੋਂ (1440/20=72) ਇਕ ਦਿਨ ਦਾ ਫਰਕ ਪੈ ਜਾਂਦਾ ਹੈ।

ਉਪ੍ਰੋਕਤ ਚਰਚਾ ਤੋਂ ਇਹ ਤਾਂ ਸਪੱਸ਼ਟ ਹੋ ਗਿਆ ਹੈ ਕਿ ਸੀ: ਈ: ਕੈਲੰਡਰ ਦੇ ਸਾਧਾਰਨ ਸਾਲ ਵਿੱਚ 365 (1 ਜਨਵਰੀ ਤੋਂ 30 ਦਸੰਬਰ) ਦਿਨ ਹੀ ਹੁੰਦੇ ਹਨ। ਇਸੇ ਕਾਰਨ ਹੀ ਸਾਡਾ ਜਨਮ ਦਿਨ ਹਰ ਸਾਲ ਮੁੜ ਉਸੇ ਤਾਰੀਖ ਨੂੰ ਹੀ ਆਉਂਦਾ ਹੈ। ਸ਼੍ਰੋਮਣੀ ਕਮੇਟੀ ਵੱਲੋਂ ਨਾਨਕਸ਼ਾਹੀ ਕੈਲੰਡਰ ਦੇ ਨਾਮ ਹੇਠ ਛਾਪੇ ਜਾਂਦੇ ਬਿਕ੍ਰਮੀ ਕੈਲੰਡਰ ਵਿੱਚ ਵੀ, 1 ਚੇਤ ਤੋਂ 30 ਫੱਗਣ ਤੀਕ 365 ਦਿਨ ਹੀ ਬਣਦੇ ਹਨ। ਜਿਸ ਮੁਤਾਬਕ ਵੈਸਾਖੀ ਹਰ ਸਾਲ 1 ਵੈਸਾਖ ਨੂੰ ਹੀ ਆਉਂਦੀ ਹੈ। ਤਾਂ ਸਵਾਲ ਪੈਦਾ ਹੁੰਦਾ ਹੈ ਕਿ ਗੁਰਪੁਰਬ, ਹਰ ਸਾਲ ਮੁੜ ਉਸੇ ਪ੍ਰਵਿਸ਼ਟੇ (ਤਾਰੀਖ) ਨੂੰ ਕਿਉਂ ਨਹੀਂ ਆਉਂਦੇ? ਹਰ ਸਾਲ ਹਰ ਗੁਰਪੁਰਬ ਦੀ ਤਾਰੀਖ ਕਿਉਂ ਬਦਲ ਦਿੱਤੀ ਜਾਂਦੀ ਹੈ? ਇਹ ਹੈ ਸ਼੍ਰੋਮਣੀ ਕਮੇਟੀ ਵੱਲੋਂ, ਇਤਿਹਾਸ ਨੂੰ ਜਾਣ ਬੁਝ ਕੇ ਵਿਗਾੜਨ ਦੀ ਕੋਝੀ ਸਾਜ਼ਿਸ਼। ਸਾਡਾ ਇਹ ਦਾਵਾ ਉਦੋਂ ਤੱਕ ਕਾਇਮ ਰਹੇਗਾ, ਜਦੋਂ ਤੱਕ ਸ਼੍ਰੋਮਣੀ ਕਮੇਟੀ ਵੱਲੋਂ, ਤੱਥਾਂ ਅਧਾਰਿਤ ਲਿਖਤੀ ਰੂਪ ਵਿਚ ਆਪਣਾ ਪੱਖ ਪੇਸ਼ ਕਰਕੇ ਬਦਲਵੀਂਆਂ ਤਾਰੀਖ਼ਾਂ ਨੂੰ ਸਹੀ ਸਾਬਿਤ ਨਹੀਂ ਕੀਤਾ ਜਾਂਦਾ। ਖਾਲਸਾ ਜੀ ਜਾਗੋ, ਕੀ ਅਸੀਂ ਲੰਘ ਗਏ ਸੱਪ ਦੀ ਲੀਕ ਪਿੱਟਣ ਜੋਗੇ ਹੀ ਹਾਂ? ਜੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਕਿਸੇ ਸਾਜ਼ਿਸ਼ ਅਧੀਨ ਗੁਰ ਇਤਿਹਾਸ ਨੂੰ ਵਿਗਾੜ ਰਹੀ ਹੈ ਤਾਂ ਕੀ ਸਾਡੀ ਕੋਈ ਜ਼ਿੰਮੇਵਾਰੀ ਨਹੀਂ? ਉੱਠੋ ! ਆਪਣਾ ਫਰਜ਼ ਪਛਾਣੋ !

# ਆਪਣਾ ਵਿਚਾਰ

*ਹਰਲਾਜ ਸਿੰਘ ਬਹਾਦਰਪੁਰ*
*94170-23911*

ਸਤਿਕਾਰ ਯੋਗ ਸਮੁੱਚੇ ਦੋਸਤਾਂ ਵੀਰਾਂ/ਭੈਣਾਂ ਨੂੰ ਸਤਿ ਸ੍ਰੀ ਅਕਾਲ । ਦੋਸਤੋ ਬੇਨਤੀ ਹੈ ਕਿ ਕੋਈ ਮੈਨੂੰ ਚੰਗਾ ਸਮਝੇ ਜਾਂ ਮਾੜਾ, ਮੈਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਹੈ ਕਿਉਂਕਿ ਮੈਂ ਸਿਰਫ ਗੁਰੂ ਗ੍ਰੰਥ ਸਾਹਿਬ ਜੀ (ਰਾਗਮਾਲਾ ਤੋਂ ਬਗੈਰ) ਨੂੰ ਹੀ ਆਪਣਾ ਰਾਹ ਦੱਸੇਰਾ ਅਤੇ ਮਹਾਨ ਮੰਨਦਾ ਹਾਂ । ਹੋਰ ਕਿਸੇ ਵੀ ਗ੍ਰੰਥ ਜਾਂ ਕਿਤਾਬ ਨੂੰ ਗੁਰੂ ਗ੍ਰੰਥ ਸਾਹਬਿ ਜੀ ਦੇ ਵਾਂਗ ਜਾਂ ਬਰਾਬਰ ਨਹੀਂ ਮੰਨਦਾ, ਹਾਂ ਚੰਗੇ ਵਿਚਾਰ ਕਿਸੇ ਦੇ ਵੀ ਹੋਣ ਪੜ੍ਹ ਕੇ ਅਮਲ ਕਰ ਸਕਦਾ ਹਾਂ । ਮੇਰਾ ਨਿੱਤਨੇਮ, ਅਰਦਾਸ,ਰਹਿਤ ਮਰਯਾਦਾ ਆਦਿ ਸੱਭ ਕੁੱਝ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦਰਜ ਬਾਣੀ ਵਿੱਚੋਂ ਹੈ । ਮੈਂ ਕਹੇ ਜਾਂਦੇ ਅਖੰਡ ਪਾਠ, ਅਕਾਲ ਤਖਤ ਦੇ ਹੁਕਮਨਾਮੇ ਅਤੇ ਰਹਿਤ ਮਰਯਾਦਾ ਨੂੰ ਨਹੀਂ ਮੰਨਦਾ । ਮੇਰੇ ਲਈ ਸਮੁੱਚੇ ਡੇਰੈ/ਸੰਸਥਾਵਾਂ ਅਤੇ ਸਾਧ (ਬਿਆਸ, ਸਿਰਸਾ, ਰਾੜਾ, ਚੌਂਕ ਮਹਿਤਾ, ਤਖਤ, ਨਾਨਕ ਸਰ ਠਾਠ ਆਦਿ, ਦਮਦਮੀ ਟਕਸਾਲ, ਸਤਿਕਾਰ ਕਮੇਟੀਆਂ, ਅਖੰਡ ਕੀਰਤਨੀ ਜੱਥੇ ਆਦਿ, ਇਹਨਾ ਦੇ ਸੰਸਥਾਪਕ ਸੰਤ, ਸਾਧ, ਮਹਾਂ ਪੁਰਸ਼, ਬ੍ਰਹਿਮ ਗਿਆਨੀ, ਜੱਥੇਦਾਰ ਆਦਿ) ਇੱਕ ਬਰਾਬਰ ਹਨ, ਮੈਂ ਇਹਨਾ ਕਿਸੇ ਨੂੰ ਨਹੀਂ ਮੰਨਦਾ । ਚੰਗੇ ਵਿਚਾਰ ਕਿਸੇ ਨਾਸਤਿਕ, ਆਸਤਿਕ, ਕਾਮਰੇਡ ਜਾਂ ਮਿਸ਼ਨਰੀ, ਪੜੇ ਜਾਂ ਅਣਪੜ ਦੇ ਹੋਣ ਉਹਨਾ ਦਾ ਸਤਿਕਾਰ ਕਰਾਂਗਾ । ਮੇਰਾ ਧਰਮ ਇੰਨਸਾਨੀਅਤ ਦਾ ਭਲਾ ਚਾਹੁੰਣਾ ਅਤੇ ਚੰਗੇ ਕੰਮ ਕਰਨੇ ਹੈ । ਸਰਬ ਧਰਮ ਮਹਿ ਸ੍ਰੇਸਟ ਧਰਮੁ ॥ ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥ (ਪੰਨਾ ਨੰਬਰ 266) । ਮੈਂ ਮਨੁੱਖਤਾ ਵਿੱਚ ਵੰਡੀਆਂ ਪਾਉਣ ਵਾਲੇ ਕਿਸੇ ਧਰਮ, ਹਿੰਦੂ, ਮੁਸਲਿਮ, ਸਿੱਖ, ਇਸਾਈ ਆਦਿ ਨੂੰ ਨਹੀਂ ਮੰਨਦਾ ।

—0—

# ਖ਼ੂਨ ਪੀਣੀਆਂ ਸੜਕਾਂ

*ਰਾਜਵਿੰਦਰ ਕੌਰ*
*97798-24555*

ਜ਼ਿੰਦਗੀ ਇਕ ਕੁਦਰਤੀ ਸੌਗਾਤ ਹੈ, ਸਿਰਫ ਇਕ ਵਾਰ ਮਿਲਦੀ ਹੈ। ਅੱਜ ਦਾ ਮਨੁੱਖ ਪਤਾ ਨਹੀਂ ਕਿਹੜੀਆਂ ਖ਼ੁਹਾਇਸ਼ਾਂ ਵਿੱਚ ਉਲਝਿਆ ਪਿਆ ਹੈ ਕਿ ਬਸ ਦਿਨ ਚੜਦਾ ਤਾਂ ਰਾਤ ਦਾ ਪਤਾ ਨੀ ਤੇ ਰਾਤ ਪੈਣ ਤੇ ਦਿਨ ਦਾ। ਜਿੰਦਗੀ ਨੇ ਏਨੀ ਰਫਤਾਰ ਫੜ ਲਈ ਹੈ ਕਿ ਪਤਾ ਨੀ ਚਲਦਾ ਵਕਤ ਚਲ ਰਿਹਾ ਕਿ ਦੌੜ ਰਿਹਾ।

ਅਗਰ ਜਿੰਦਗੀ ਦੀ ਰਫਤਾਰ ਵੇਖਣੀ ਹੈ ਤਾਂ ਸੜਕਾਂ ਤੇ ਵੇਖੋ, ਸੜਕਾਂ ਤੇ ਜਿੰਦਗੀ ਦਾ ਤਾਂਡਵ ਹੁੰਦਾ ਵੇਖਿਆ ਜਾ ਸਕਦਾ ਹੈ। ਹਰੇਕ ਨੂੰ ਦੂਜੇ ਨਾਲੋਂ ਅੱਗੇ ਲੰਘਣ ਦੀ ਕਾਹਲ ਹੁੰਦੀ ਹੈ। ਕਿਸੇ ਨੂੰ ਦੂਸਰੇ ਦੀ ਕੀ, ਆਪਣੀ ਜ਼ਿੰਦਗੀ ਦੀ ਪਰਵਾਹ ਵੀ ਨਹੀਂ ਹੁੰਦੀ, ਪੈਦਲ ਚਲਦਿਆਂ ਦੀ ਕੋਈ ਅਹਿਮੀਅਤ ਨਹੀਂ। ਸਾਈਕਲ ਸਵਾਰਾਂ ਨੂੰ ਸਕੂਟਰ-ਮੋਟਰ ਸਾਇਕਲ ਸਵਾਰ ਕੁਝ ਨੀ ਸਮਝਦੇ। ਮੋਟਰ-ਸਾਇਕਲ ਵਾਲਿਆਂ ਨੂੰ ਕਾਰਾਂ ਵਾਲੇ।

ਕਾਰਾਂ ਅਤੇ ਬੱਸਾਂ ਵਾਲੇ ਪੈਦਲ ਅਤੇ ਸਾਇਕਲ ਸਵਾਰਾਂ ਨੂੰ ਕੀੜੇ-ਮਕੌੜੇ ਸਮਝ ਕੇ ਮਾਰ ਕੇ ਸੁੱਟ ਜਾਂਦੇ ਹਨ, ਜਿੰਦਗੀ ਬਹੁਤ ਸਸਤੀ ਤੇ ਬੇਕਾਰ ਹੋ ਗਈ ਹੈ। ਹੋਰ ਤੇ ਹੋਰ ਪਬਲਿਕ ਵਿਚ ਵੀ ਕੋਈ ਕਿਸੇ ਦੀ ਸਹਾਇਤਾ ਲਈ ਅੱਗੇ ਨਹੀਂ ਆਉਂਦਾ। ਇਨਸਾਨੀਅਤ ਖੰਭ ਲਗਾ ਕੇ ਕਿਤੇ ਉੱਡ ਗਈ ਹੈ। ਦੂਰ ਦੀ ਗੱਲ ਕੀ ਕਰਨੀ ਛੇਹਰਟਾ ਤੋਂ ਸ੍ਰੀ ਦਰਬਾਰ ਸਾਹਿਬ ਈ ਜਾਣਾ ਹੋਵੇ ਤਾਂ ਰਸਤੇ ਵਿੱਚ ਕਈ ਜਗਾ ਭੀੜ ਇਕੱਠੀ ਹੋਈ ਵੇਖ ਕੇ ਪੁੱਛ ਲਈਦਾ ਹੈ ਕਿ ਕੀ ਹੋਇਆ ? ਜੁਆਬ ਮਿਲਦਾ ਐਕਸੀਡੈਂਟ ਹੋ ਗਿਆ, ਫਿਰ ਪੂਰਾ ਰਸਤਾ ਇਹੀ ਸੋਚਾਂ ਵਿੱਚ ਲੰਘ ਜਾਂਦਾ ਹੈ ਕਿ ਪਤਾ ਨੀ ਉਹ ਇਨਸਾਨ ਬਚਿਆ ਹੋਊ ਕਿ ਨਹੀਂ।

ਅੰਮ੍ਰਿਤਸਰ ਤੋਂ ਬਠਿੰਡਾ, ਫਿਰੋਜ਼ਪੁਰ, ਗੰਗਾਨਗਰ (ਵਾਇਆ ਤਰਨ-ਤਾਰਨ, ਪੱਟੀ) ਲੰਮੇ ਰੂਟਾਂ ਤੇ ਜਾਣ ਵਾਲੀਆਂ ਬੱਸਾਂ ਉਡਦੀਆਂ ਜਾਂਦੀਆਂ ਹਨ (ਉਤੋਂ ਪ੍ਰੈਸ਼ਰ ਹਾਰਨ, ਇੰਨੇ ਤੇਜ਼ ਕੇ ਕੋਈ ਵੀ ਤਬਕ ਕੇ ਕਿਸੇ ਵਿੱਚ ਵੀ ਜਾ ਵੱਜੇ) ਕਿਥੇ ਕਿਸੇ ਵਿੱਚ ਟਕਰਾਅ ਜਾਣ, ਕਿਥੇ ਪਲਟ ਜਾਣ, ਕੋਈ ਪਤਾ ਨੀ। ਕਾਰਾਂ, ਮੋਟਰ ਗੱਡੀਆਂ ਵਾਲੇ ਇੰਝ ਸਾਈਡ ਮਾਰ ਕੇ ਲੰਘਦੇ ਹਨ, ਜਿਵੇਂ ਇਹ ਉਨ੍ਹਾਂ ਦਾ ਹੱਕ ਹੋਵੇ। ਟਰਾਲੀਆਂ, ਟਰੱਕ, ਟਰਾਂਸਪੋਰਟ ਵਾਹਨ ਇੰਨੇ ਉਵਰਲੋਡ ਹੋ ਕੇ ਸੜਕਾਂ ਤੇ ਫਿਰਦੇ ਹਨ, ਜਿਵੇਂ ਉਨ੍ਹਾਂ ਨੇ ਇਕੋ ਫੇਰੇ ਵਿੱਚ ਦਸ ਫੇਰਿਆਂ ਦਾ ਕੰਮ ਨਿਬੇੜਨਾ ਹੋਵੇ।

ਜ਼ਿਆਦਾ ਮੁਨਾਫਾ ਤੇ ਤੇਲ ਬਚਾਉਣ ਦਾ ਲਾਲਚ, ਓਵਰਲੋਡ ਵਾਹਨ ਪਲਟ ਕੇ ਕਿਸੇ ਦੀ ਵੀ ਜਾਨ ਲੈ ਲਵੇ ਕੋਈ ਪਰਵਾਹ ਨਹੀਂ। 1000 ਟਨ ਦੀ ਜਗਾ 3000 ਟਨ ਲੱਧਿਆ ਹੁੰਦਾ (ਅੰਦਾਜ਼ਾ ਮਾਤਰ) ਹੋਰ ਤੇ ਹੋਰ ਸਕੂਲਾਂ ਦੀਆਂ ਬੱਸਾਂ ਤੇ ਵੈਨਾਂ ਨੇ ਵੀ ਆਪਣਾ ਪੂਰਾ ਯੋਗਦਾਨ ਪਾਇਆ ਸੜਕਾਂ ਲਾਲ ਕਰਨ ਵਿੱਚ (ਮਾਸੂਮ ਬੱਚਿਆਂ ਦੇ ਖ਼ੂਨ ਨਾਲ ਟੀਚਰਾਂ ਦੇ ਖ਼ੂਨ ਨਾਲ) ਘਰੋਂ ਨਿਕਲਦੇ ਹਨ ਕੰਮਾਂ ਤੇ ਜਾਣ ਵਾਸਤੇ ਐਕਸੀਡੈਂਟ ਹੋ ਜਾਂਦਾ, ਕੰਮ ਤੇ ਨਹੀਂ ਪਹੁੰਚ ਪਾਉਂਦੇ , ਉੱਥੇ ਨਾਲ ਦੇ ਕਰਮਚਾਰੀ ਉਡੀਕ ਰਹੇ ਹਨ। ਪਰ ਉਹ ਤਾਂ ਸੜਕ ਤੇ ਤੜਪ ਰਿਹਾ ਹੈ, ਕਿਸੇ ਦੀ ਗਲਤੀ ਦਾ ਸ਼ਿਕਾਰ ਹੋ ਗਿਆ ਹੈ ਤੇ ਲੋਕੀਂ ਹਸਪਤਾਲ ਪਹੁੰਚਾਣ ਦੀ ਜਗਾ ਤਮਾਸ਼ਾ ਵੇਖ ਰਹੇ ਹਨ। ਸ਼ਾਮ ਨੂੰ ਕੰਮ ਤੋਂ ਘਰ ਜਾਣ ਲਈ ਨਿਕਲੀਦਾ ਹੈ, ਘਰ ਵਿੱਚ ਬੱਚੇ ਉਡੀਕ ਰਹੇ ਹਨ, ਪਤਨੀ ਉਡੀਕ ਰਹੀ ਹੈ, ਬਜ਼ੁਰਗ ਮਾਂ-ਬਾਪ ਉਡੀਕ ਰਹੇ ਹਨ, ਪਰ ਉਹ ਤਾਂ ਕਿਤੇ ਹੋਰ ਈ ਪਹੁੰਚਾ ਦਿੱਤਾ ਗਿਆ। ਕਾਹਲੀਆਂ ਨੇ ਕਿਸੇ ਦੇ ਘਰ ਦਾ ਚਿਰਾਗ ਬੁਝਾ ਦਿੱਤਾ, ਖੁਸ਼ੀਆਂ ਗਮ ਵਿੱਚ ਬਦਲ ਗਈਆਂ, ਕਈਆਂ ਵਿਆਹ ਵਾਲੇ ਘਰਾਂ ਵਿੱਚ ਹੀ ਵੈਣ ਪੁਆ ਦਿੱਤੇ ਇਨ੍ਹਾਂ ਕਾਹਲੀਆਂ ਨੇ।

ਉਹ ਵੀ ਘਰੋਂ ਗਿਆ 5.30 ਵਜੇ ਇਹ ਕਹਿ ਕੇ ਕਿ ਮੰਮੀ ਜੀ ਮੈਂ ਜਾ ਰਿਹਾ ਹਾਂ। ਮਾਂ ਨੇ ਆਪ ਉਠਾ ਕੇ ਭੇਜਿਆ, "ਪੁੱਤ ਉੱਠ ਲੇਟ ਹੋ ਗਿਆ, ਉੱਠ ਗੁਰਦੁਆਰੇ ਜਾ, 'ਫਿਰ ਕਹੇਗਾ ਲੇਟ ਕਰਾਤਾ,"। ਹੋਣਹਾਰ ਪੁੱਤ ਉਠਿਆ ਕੇਸਕੀ ਸਜਾਈ ਘਰੋਂ ਨਿਕਲ ਗਿਆ। ਮਾਂ ਨੇ ਬਸ ਇਕ ਝਾਕਾ ਜਿਹਾ ਵੇਖਿਆ ਪੁੱਤ ਦਾ, ਜਿਹੜਾ ਘਰੋਂ ਕੁਝ ਖਾ ਕੇ ਵੀ ਨਹੀਂ ਗਿਆ ਸੀ, ਰਸਤੇ ਵਿੱਚ ਬਹੁਤ ਆਰਾਮ ਨਾਲ ਜਾ ਰਹੇ ਸੀ,, ਪਿਛੋਂ ਆਕੇ ਸਕਾਰਪਿਓ ਵਾਲੇ ਨੇ ਹਿੱਟ ਕਰ ਦਿੱਤਾ, ਗੱਡੀ ਵਿੱਚ ਭੂਚਾਲ ਜਿਹਾ ਆ ਗਿਆ। ਅੱਗੋਂ ਇੱਟਾਂ ਨਾਲ ਭਰੇ ਓਵਰਲੋਡ ਦੱਸ ਟਾਇਰੀ ਨੇ ਅਚਾਨਕ ਬ੍ਰੇਕ ਲਗਾ ਦਿੱਤੀ ਤੇ ਕਾਰ ਵਿੱਚ ਇਕਦਮ ਟਕਰਾਅ ਗਿਆ। ਬੈਲੇਂਸ ਵਿਗੜ ਗਿਆ, ਕਾਰ

ਇੰਝ ਪ੍ਰੈਸ ਹੋਈ ਜਿਵੇਂ ਕਿਸੇ ਕੱਪੜਾ ਨਿਚੋੜ ਦਿੱਤਾ ਹੋਵੇ, ਬਰੇਕ ਗਲਤ ਢੰਗ ਨਾਲ ਲਗਾਉਣ ਕਰਕੇ ਸਾਰੀਆਂ ਇੱਟਾਂ ਪਲਟ ਗਈਆਂ ਤੇ ਪਿੱਛਲਾ ਪਾਸਾਂ ਕਾਰ ਵਿੱਚ ਧੱਸ ਗਿਆ। ਜਿਸ ਕਰਕੇ ਇਕ ਨੂੰ ਗੰਭੀਰ ਸੱਟਾਂ ਤੇ ਇਕ ਮੌਕੇ ਤੇ ਹੀ ਰੱਬ ਨੂੰ ਪਿਆਰਾ ਹੋ ਗਿਆ।

ਘਰ ਵਿੱਚ ਮਾਂ ਸਕੂਲ ਜਾਣ ਲਈ ਯੂਨੀਫਾਰਮ ਤਿਆਰ ਕਰ ਰਹੀ ਭੈਣ ਨੂੰ ਫੋਨ ਆ ਗਿਆ ਕਿ ਤੁਹਾਡੇ ਭਰਾ ਦਾ ਐਕਸੀਡੈਂਟ ਹੋ ਗਿਆ ਹੈ। ਪਿਉ ਦੀਆਂ ਅੱਖਾਂ ਅੱਗੇ ਹਨੇਰਾਂ ਆ ਗਿਆ ਸੱਚ-ਸਮਝ ਖਤਮ ਹੋ ਗਈ, ਤੁਰ ਪਿਆ ਪੁੱਤ ਨੂੰ ਹਸਪਤਾਲ ਪਹੁੰਚਾਉਣ ਲਈ ਪਰ ਜਾਂਦਿਆਂ ਨੂੰ ਪੁੱਤ ਪਹੁੰਚ ਚੁੱਕਾ ਸੀ ਹਸਪਤਾਲ ਇਕ ਲਾਸ਼ ਬਣਕੇ ਅਜੇ ਘਰ ਤੋਂ ਸਿਰਫ 5 ਕਿਲੋਮੀਟਰ ਦੂਰ ਹੀ ਗਏ ਸੀ ਤੇ ਮੌਤ ਨਾਲ ਸਾਹਮਣਾ ਹੋ ਗਿਆ। ਮੈਨੂੰ 6.50 ਮਿੰਟ ਤੇ ਲਗਪਗ 7 ਵਜੇ ਫੋਨ ਆ ਗਿਆ ਕਿ ਆਪਣਾ ਗੁਰੀ ਨਹੀਂ ਰਿਹਾ, ਮੇਰੀਆਂ ਅੱਖਾਂ ਸਾਹਮਣੇ ਹਨੇਰਾ ਆ ਗਿਆ, ਹਾਇ ਰੱਬਾ ! ਮੇਰੀਆਂ ਚੀਕਾਂ ਨਿਕਲ ਗਈਆਂ ਕੰਟਰੋਲ ਕਰਨਾ ਮੁਸ਼ਕਿਲ ਸੀ। ਘਰ ਦਾ ਚਿਰਾਗ ਬੁਝ ਗਿਆ। ਪੰਜਾ ਭੈਣਾਂ ਦਾ ਇਕੱਲਾ ਭਰਾ, ਹੋਣਹਾਰ ਪੁੱਤ, ਸਕੂਲ ਦਾ ਹਰਮਨ ਪਿਆਰਾ ਵਿਦਿਆਰਥੀ ਜਿਸ ਨੂੰ ਗਲੀ-ਮੁਹੱਲਾ ਹੀ ਨਹੀਂ ਸਾਰਾ ਸ਼ਹਿਰ ਰੋ ਰਿਹਾ ਸੀ। ਸਕੂਲ ਦੇ ਵਿਦਿਆਰਥੀਆਂ ਨਾਲ ਹਸਪਤਾਲ ਭਰ ਗਿਆ। ਦਸ ਵਜਦਿਆਂ ਹੀ ਸਾਰੇ ਪਹੁੰਚ ਗਏ, ਜੋ ਸਕੂਲ ਵਿੱਚ ਉਸਦਾ ਇੰਤਜ਼ਾਰ ਕਰ ਰਹੇ ਸੀ। ਘਰ ਵਿੱਚ ਹਨੇਰਾ ਹੋ ਗਿਆ, ਮਾਂ ਤੇ ਭੈਣਾਂ ਨੂੰ ਸੰਭਾਲਣ, ਮੁਸ਼ਕਿਲ ਹੋ ਰਿਹਾ ਸੀ, ਹਰ ਕੋਈ ਦਿਲਾਸਾ ਦੇਣ ਦੀ ਕੋਸ਼ਿਸ਼ ਵਿੱਚ ਸੀ ਪਰ ਦਿਲਾਸਾ ਕਿਵੇਂ ਦੇਈਏ ਕਿਸੇ ਨੂੰ ਕੁਝ ਪਤਾ ਨਹੀਂ ਸੀ।

ਸਸਕਾਰ ਤੋਂ ਬਾਅਦ ਲਗਪਗ ਹਰ ਇਨਸਾਨ ਏਹੀ ਕਹਿ ਰਿਹਾ ਸੀ ਸਾਡਾ ਵੀ ਫਲਾਨਾ ਰਿਸ਼ਤੇਦਾਰ ਐਕਸੀਡੈਂਟ ਨਾਲ ਮਰਿਆ, ਕੋਈ ਕਹੇ ਮਹੀਨਾ ਪਹਿਲਾਂ, ਕੋਈ ਸਾਲ ਕਹੇ , ਕੋਈ ਕਹੇ ਅਜੇ ਪਰਸੋਂ ਸਾਡੇ ਗੁਆਂਢ ਦਾ ਮੁੰਡਾ ਉਹ ਵੀ ਕੱਲਾ-ਕੱਲਾ ਸੀ, ਐਕਸੀਡੈਂਟ ਨਾਲ ਮਰ ਗਿਆ। ਉਸ ਉੱਤੇ ਵੀ ਰੇਤੇ ਨਾਲ ਭਰਿਆ ਟਰੱਕ ਵਿਗੜਿਆ ਬੈਲੇਂਸ ਉਸ ਉੱਤੇ ਪਲਟ ਗਿਆ ਸੀ। ਇਕ ਨੇ ਕਿਹਾ, "ਭੈਣ ਮੇਰੀ ਦੀ ਲੜਕੀ, ਐਕਟਿਵਾ ਤੇ ਜਾ ਰਹੀ ਸੀ ਕਾਲਜ, ਪਿਛੋਂ ਆ ਕੇ ਟਰੱਕ ਕੁਚਲ ਕੇ ਚਲਾ ਗਿਆ। ਉਸ ਦੀ ਬੋਟੀ ਬੋਟੀ ਸੜਕ ਤੇ ਖਿਲਰ ਗਈ। ਕੱਪੜੇ ਵਿੱਚ ਇਕੱਠੀ ਕਰਕੇ ਚੁੱਕੀ, ਮਹੀਨੇ ਬਾਅਦ ਵਿਆਹ ਸੀ ਉਸ ਦਾ। ਹਾਏ ਰੱਬਾ ! ਇਹ ਕੀ ਹੋ ਰਿਹਾ ਹੈ ? ਹੈ ਕੋਈ ਜੁਆਬ ਕਿਸੇ ਕੋਲ??

ਹਫਤੇ ਬਾਅਦ ਅਸੀਂ ਵਾਪਿਸ ਆ ਰਹੇ ਸੀ, ਰਸਤੇ ਵਿੱਚ ਬਹੁਤ ਜਾਮ ਲੱਗਾ ਸੀ, ਭਾਈ ਨੋਧ ਸਿੰਘ ਜੀ ਦੇ ਸਮਾਧਾਂ ਤੋਂ ਅਗਲੇ ਪਾਸੇ, ਬੱਸ ਕਿੰਨਾ ਚਿਰ ਰੁਕੀ ਰਹੀ, ਕੰਡੈਕਟਰ ਨੂੰ ਪੁਛਿਆ ਕੀ ਹੋਇਆ? ਡਰਾਇਵਰ ਬੋਲ ਪਿਆ, "ਐਕਸੀਡੈਂਟ ਹੋ ਗਿਆ ਬਹੁਤ ਤਕੜਾ, ਜੁਆਨ ਮੁੰਡਾ ਸਰਦਾਰ ਮੋਟਰਸਾਇਕਲ ਤੇ ਸੀ। ਇੰਝ ਸੜਕ ਤੇ ਖਿਲਰਿਆ ਪਿਆ ਸੀ ਜਿਵੇਂ ਕੋਈ ਸਸਤਾ ਜਿਆ ਸਾਮਾਨ ਹੋਵੇ। ਮਨ ਪਹਿਲਾਂ ਹੀ ਬਹੁਤ ਦੁਖੀ ਸੀ। ਮੇਰਾ ਰੋਣ ਨਿੱਕਲ ਗਿਆ। ਮੈਨੂੰ ਗੁਰੀ ਯਾਦ ਆ ਗਿਆ। ਹਾਇ ! ਇਕ ਹੋਰ ਗੁਰੀ ਚਲਾ ਗਿਆ। ਰੱਬਾ ! ਮੇਰੇ ਮੂੰਹੋ ਬਾਰ ਬਾਰ ਨਿਕਲ ਰਿਹਾ ਸੀ, ਕੋਈ ਇਸਦੀ ਮਾਂ ਨੂੰ ਖਬਰ ਕਰ ਦਿਉ। ਸਾਰੇ ਫੋਟੋਆਂ ਖਿੱਚ ਰਹੇ ਸੀ, ਵੀਡੀਓ ਬਣਾ ਰਹੇ ਸੀ, ਕਿਸੇ ਨੇ ਦਿਲ ਤੇ ਹੱਥ ਰੱਖ ਕੇ ਵੇਖਣ ਦੀ ਹਿੰਮਤ ਨਾ ਕੀਤੀ ਕਿ ਧੜਕਣ ਹੈ ਕਿ ਨਹੀਂ। ਇੰਨੀ ਨਿਰਦਈ ਦੁਨੀਆਂ ਕਿਵੇਂ ਹੋ ਸਕਦੀ ਹੈ।

ਹੇ ਵਾਹਿਗੁਰੂ ! ਇਹ ਖੂਨ ਪੀਣੀਆਂ ਸੜਕਾਂ ਆਖਿਰ ਕਦ ਤੱਕ ਖੂਨ ਪੀਣਗੀਆਂ ? ਬੇਕਸੂਰ ਲੋਕਾਂ ਦਾ ! ਕੌਣ ਜ਼ਿੰਮੇਵਾਰ ਹੈ ਇਸ ਸਭ ਦਾ ਇਹ ਸੜਕਾਂ ਜਾਂ ਇਸ ਤੇ ਚੱਲਣ ਵਾਲੇ ਬੇਖੌਫ ਵਾਹਨ ? ਜੋ ਕਈ ਘਰਾਂ ਦੇ ਗੁਰੀ ਖਾ ਗਏ ਹਨ ਤੇ ਖਾ ਰਹੇ ਹਨ !! ਬੱਚੇ ਖਾ ਗਏ, ਮਾਪੇ ਖਾ ਗਏ , ਚੰਗੀਆਂ ਭਲੀਆਂ ਦੇਹਾਂ ਨੂੰ ਸ਼ਕਲਾਂ ਨੂੰ ਡਰਾਉਣੀਆਂ ਵਿੱਚ ਬਦਲ ਇਹ ਵਾਹਨ ਰੋਜ਼ ਖੂਨ ਦੀ ਹੋਲੀ ਖੇਡ ਰਹੇ ਹਨ। ਤੇ ਸੜਕਾਂ ਲਾਲ ਕਰ ਰਹੇ ਹਨ। ਹੁਣ ਤਾਂ ਹੋਲੀ ਤੇ ਵੀ ਲਾਲ ਰੰਗ ਦੀ ਲੋੜ ਨਹੀਂ ਪਿਆ ਕਰਨੀ ਕਿਉਂਕਿ ਸਾਡੀਆਂ ਸੜਕਾਂ ਤਾਂ ਪਹਿਲਾਂ ਈ ਖੂਨ ਨਾਲ ਲਾਲ ਹੋਈਆਂ ਪਈਆਂ ਹਨ।

ਪਹਿਲਾਂ ਮੈਂ ਸੜਕਾਂ ਨੂੰ ਕਦੇ ਗਹੁ ਨਾਲ ਨਹੀਂ ਸੀ ਤੱਕਿਆ। ਗੁਰੀ ਦੀ ਮੌਤ ਤੋਂ ਬਾਅਦ ਮੈਂ ਜਿਥੇ ਉਸ ਦਾ ਖੂਨ ਡੁਲਿਆ ਸੀ, ਜਦ ਉਧਰੋਂ ਲੰਘਦੀ ਹਾਂ ਖੂਨ ਨਾਲ ਲਥਪਥ ਹੋਈ ਸੜਕ ਵੇਖਦੀ ਹਾਂ ਉਥੇ ਗੋਲ ਥਿੰਦਾ ਜਿਹਾ ਨਿਸ਼ਾਨ ਕਈ ਦਿਨ ਬਾਅਦ ਵੀ ਦਿਸ ਰਿਹਾ ਹੈ, ਪਤਾ ਨੀ ਕਿੰਨਾ ਚਿਰ ਦਿਸੂ ? ਸ਼ਾਇਦ ਪੂਰੀ ਉਮਰ !

ਜਦ ਵੀ ਕਿਤੇ ਸੜਕ ਤੇ ਕੋਈ ਗਿੱਲਾ ਜਿਹਾ ਥਿੰਦਾ ਜਿਹਾ ਨਿਸ਼ਾਨ ਦੇਖਦੀ ਹਾਂ, ਵਿਚੋਂ ਕਿਸੇ ਮਾਂ ਦੇ ਪੁੱਤ ਦਾ ਖੂਨ ਨਜ਼ਰ ਆਉਣ ਲੱਗ ਜਾਂਦਾ ਹੈ, ਤੇ ਮੇਰੀ ਧਾਹ ਨਿਕਲ ਜਾਂਦੀ ਹੈ। ਮੇਰੀ ਨਜ਼ਰ ਹੁਣ ਸੜਕਾਂ ਤੇ ਡੁੱਲੇ ਖੂਨ ਤੇ ਹੀ ਰਹਿੰਦੀ ਹੈ।

ਕਾਸ਼ ! ਮੈਂ ਇਹ ਖੂਨ ਸਾਫ ਕਰ ਸਕਦੀ। ਕਾਸ਼ ! ਮੈਂ ਇਹ ਕੀਤੇ ਖੂਨ ਮੁਆਫ ਕਰ ਸਕਦੀ, ਗੁਰੀ ਦੀ ਸਭ ਤੋਂ ਵੱਡੀ ਭੈਣ।

----0----

*ਮਿੰਨੀ ਕਹਾਣੀ*

# ਮਰਦ ਮਤੀਰੇ ਪਏ ਹੀ ਪਲਦੇ ਨੇ

*ਮੇਜਰ ਸਿੰਘ ਇਸੜੂ*
*75080-32052*

ਬਲਵਿੰਦਰ ਸਿੰਘ ਆਪਣੇ ਮਾਪਿਆਂ ਦਾ ਸਭ ਤੋਂ ਛੋਟਾ ਬੇਟਾ ਸੀ। ਉਸ ਦਾ ਪਿਤਾ ਖੇਤ ਮਜ਼ਦੂਰ ਸੀ। ਜਿਸ ਦੇ ਤਿੰਨ ਬੇਟੇ ਤੇ ਇੱਕ ਬੇਟੀ ਦੀ ਸ਼ਾਦੀ ਹੋ ਚੁੱਕੀ ਸੀ। ਬਲਵਿੰਦਰ ਸਿੰਘ ਅਜੇ ਕੁਆਰਾ ਹੀ ਸੀ। ਉਸ ਦੇ ਵੱਡੇ ਭਰਾ ਜੋ ਪੜ੍ਹੇ ਲਿਖੇ ਨਹੀਂ ਸਨ ਖੇਤ ਮਜਦੂਰੀ ਕਰਕੇ ਹੀ ਆਪਣੇ ਪਰਿਵਾਰਾਂ ਦਾ ਗੁਜ਼ਾਰਾ ਕਰਦੇ ਸਨ। ਪ੍ਰੰਤੂ ਬਲਵਿੰਦਰ ਸਿੰਘ ਨੂੰ ਉਸ ਦੇ ਬਾਪੂ ਨੇ ਔਖੇ ਸੌਖੇ ਹੋ ਕੇ ਦਸਵੀਂ ਪਾਸ ਕਰਵਾ ਦਿੱਤੀ। ਉਨ੍ਹਾਂ ਦਿਨਾਂ ਵਿੱਚ ਦਸਵੀਂ ਪਾਸ ਕਰਨਾ ਕਾਫੀ ਅਹਿਮੀਅਤ ਰਖਦਾ ਸੀ। ਇਸ ਦੇ ਨਾਲ ਹੀ ਉਹ ਇੱਕ ਉੱਚਾ ਲੰਮਾ ਨੌਜੁਆਨ ਅਤੇ ਫੁੱਟਬਾਲ ਦਾ ਬਹੁਤ ਅੱਛਾ ਖਿਡਾਰੀ ਸੀ।

ਬਲਵਿੰਦਰ ਸਿੰਘ ਦਾ ਪ੍ਰਮਾਤਮਾ ਵਿੱਚ ਬਹੁਤ ਵਿਸ਼ਵਾਸ ਸੀ। ਉਹ ਸੁਭਾ ਸ਼ਾਮ ਪਾਠ ਕਰਨਾ ਨਹੀਂ ਭੁੱਲਦਾ ਸੀ। ਉਸਨੂੰ ਸਾਰੇ ਕਾਕਾ ਕਹਿ ਕੇ ਬੁਲਾਇਆ ਕਰਦੇ ਸਨ। ਉਸ ਦਾ ਅਸਲੀ ਨਾਂ ਬਹੁਤ ਘੱਟ ਲੋਕ ਜਾਣਦੇ ਸੀ। ਬੇਰੋਜ਼ਗਾਰ ਹੋਣ ਕਰਕੇ ਉਹ ਪਿੰਡ ਦੇ ਇੱਕ ਦੁਕਾਨਦਾਰ ਦੇ ਬੈਂਚ ਤੇ ਹੀ ਪਿਆ ਰਹਿੰਦਾ ਸੀ। ਉਸ ਦੁਕਾਨ ਤੇ ਅਖਬਾਰ ਹਰ ਰੋਜ਼ ਆਉਂਦਾ ਸੀ ਤੇ ਉਹ ਅਖਬਾਰ ਹਰ ਰੋਜ਼ ਪੜ੍ਹਦਾ ਸੀ। ਉਸ ਦੇ ਮਿੱਤਰ ਦੋਸਤ ਅਤੇ ਹੋਰ ਜਾਣ ਪਹਿਚਾਣ ਵਾਲੇ ਲੋਕ ਉਸ ਨੂੰ ਅਕਸਰ ਕਿਹਾ ਕਰਦੇ ਸੀ ਕਿ ਭਾਈ ਕਾਕਾ ਤੂੰ ਵੀ ਕੋਈ ਕੰਮ ਧੰਦਾ ਕਰ ਲਿਆ ਕਰ, ਬਾਪੂ ਦੇ ਸਿਰ ਤੇ ਕਿੰਨੀ ਕੁ ਦੇਰ ਬੈਠਾ ਰਹੇਂਗਾ। ਸਾਰਾ ਦਿਨ ਇੱਥੇ ਹੀ ਬੈਠਾ ਰਹਿੰਦਾ ਹੈਂ। ਕਾਕਾ ਇੱਕ ਖੁਸ਼ ਮਜਾਜ਼ ਅਤੇ ਪ੍ਰਮਾਤਮਾ ਵਿੱਚ ਵਿਸ਼ਵਾਸ ਰੱਖਣ ਵਾਲਾ ਮੁੰਡਾ ਸੀ। ਉਹ ਹੱਸ ਕੇ ਜਵਾਬ ਦਿੰਦਾ ਸੀ ਕਿ ਮਰਦ ਮਤੀਰੇ ਪਏ ਹੀ ਪਲਦੇ ਨੇ। ਮੇਰਾ ਫਿਕਰ ਨਾ ਕਰੋ।

ਕਾਕਾ ਇੱਕ ਦਿਨ ਅਖਬਾਰ ਪੜ੍ਹ ਰਿਹਾ ਸੀ ਤਾਂ ਉਸ ਦੇ ਚਿਹਰੇ ਉੱਤੇ ਦੁਕਾਨਦਾਰ ਨੇ ਖੁਸ਼ੀ ਦੀ ਚਮਕ ਦੇਖੀ। ਉਸ ਨੇ ਪੁੱਛਿਆ ਕਿ ਕਾਕਾ ਕੀ ਗੱਲ ਹੈ, ਬਹੁਤ ਖੁਸ਼ ਹੈਂ। ਕਾਕੇ ਨੇ ਦੁਕਾਨਦਾਰ ਨੂੰ ਕਿਹਾ ਕਿ ਫਾਰੈਸਟ ਡੀਪਾਰਟਮੈਂਟ ਪੰਜਾਬ ਵਿੱਚ ਕੁੱਝ ਨੌਕਰੀਆਂ ਖਾਲੀ ਹਨ ਨਾਲ ਹੀ ਉਸਨੇ ਉਸ ਪਾਸੋਂ ਇੱਕ ਵੱਡਾ ਪੇਪਰ ਮੰਗਿਆ। ਉਸਨੇ ਪੇਪਰ ਲੈ ਕੇ ਹੱਥ ਨਾਲ ਇੱਕ ਐਪਲੀਕੇਸ਼ਨ ਲਿਖੀ ਤੇ ਡਾਕਖਾਨੇ ਜਾ ਕੇ ਰਜਿਸਟਰੀ ਕਰਵਾ ਦਿੱਤੀ। ਵਾਪਸ ਆ ਕੇ ਦੁਕਾਨਦਾਰ ਨੂੰ ਕਹਿਣ ਲੱਗਾ ਦੇਖੋ ਕਿਸਮਤ ਕੀ ਕਹਿੰਦੀ ਹੈ ਫਿਰ ਆਪਣੇ ਦੋਸਤਾਂ ਨਾਲ ਫੁੱਟਬਾਲ ਖੇਡਣ ਚਲਾ ਗਿਆ। ਪ੍ਰਮਾਤਮਾ ਤੇ ਉਸਦਾ ਵਿਸ਼ਵਾਸ ਪੱਕਾ ਸੀ, ਜਦੋਂ ਵੀ ਉਸ ਨੂੰ ਭਰਾ ਭਰਜਾਈਆਂ ਕੰਮ ਧੰਦਾ ਕਰਨ ਵਾਸਤੇ ਕਹਿੰਦੇ ਤਾਂ ਉਸ ਦਾ ਇੱਕੋ ਜਵਾਬ ਹੁੰਦਾ ਸੀ ਮਰਦ ਮਤੀਰੇ ਪਏ ਹੀ ਪਲਦੇ ਨੇ।

ਲੱਗ ਭਗ ਦੋ ਕੁ ਮਹੀਨਿਆਂ ਬਾਅਦ ਇੰਟਰਵਿਯੂ ਲੈਟਰ ਆ ਗਿਆ ਤੇ ਇੰਟਰਵਿਯੂ ਦੇਣ ਲਈ ਪਿੰਜੌਰ ਚਲਾ ਗਿਆ ਜੋ ਕਿ ਅੱਜਕਲ੍ਹ ਹਰਿਆਣੇ ਵਿੱਚ ਹੈ। ਉਸਦੀ ਇੰਟਰਵਿਯੂ ਹੋਈ ਅਤੇ ਉੱਥੇ ਹੀ ਉਸ ਨੂੰ ਨਿਯੁਕਤੀ ਪੱਤਰ ਮਿਲ ਗਿਆ। ਇੱਕ ਹਫਤੇ ਦੇ ਅੰਦਰ ਅੰਦਰ ਉਸਨੂੰ ਨੌਕਰੀ ਜੁਆਇਨ ਕਰਨ ਲਈ ਕਿਹਾ ਗਿਆ।

ਵਾਪਸ ਆਪਣੇ ਪਿੰਡ ਆਇਆ ਤੇ ਸਿੱਧਾ ਉਸ ਦੁਕਾਨਦਾਰ ਪਾਸ ਹੀ ਗਿਆ। ਕਾਕਾ ਦੇ ਚਿਹਰੇ ਉੱਤੇ ਚਮਕ ਦਮਕ ਦੇਖ ਕੇ ਦੁਕਾਨਦਾਰ ਨੇ ਕਿਹਾ ਕਿ ਲਗਦਾ ਹੈ ਮਰਦ ਮਤੀਰੇ ਪਏ ਹੀ ਪਲ ਗਏ। ਕਾਕੇ ਨੇ ਖੁਸ਼ੀ ਵਿੱਚ ਆਖਿਆ, ਹਾਂ ਪਲ ਗਏ। ਦੁਕਾਨਦਾਰ ਨੇ ਆਖਿਆ ਕਿ ਹੁਣ ਤੂੰ ਕਾਕਾ ਤੋਂ ਬਲਵਿੰਦਰ ਸਿੰਘ ਬਣ ਗਿਆ ਹੈਂ। ਦੇਵਣਹਾਰ ਨੂੰ ਕਦੀ ਨਾ ਭੁੱਲੀਂ।

---0---

# ਵਿਅੰਗ ਚੌਕੇ

*ਪ੍ਰੋ: ਜਸਵੰਤ ਸਿੰਘ ਕੈਲਵੀ*
*9878381474*

### ❀ ਜ਼ਹਿਰ ਦੀ ਖੀਰ ❀

ਹਿੰਦੋਸਤਾਨ ਸਾਡਾ ਸਾਂਝਾ ਸਾਰਿਆਂ ਦਾ,
ਕਿਸੇ ਇੱਕ ਦੀ ਨਹੀਂ ਜਾਗੀਰ ਬੇਲੀ।
ਕੁੱਝ ਸੁੱਝਦਾ ਨਹੀਂ ਮੂਰਖ ਅੰਨ੍ਹਿਆਂ ਨੂੰ,
ਰਿੰਨ੍ਹੀਂ ਜਾਂਦੇ ਨੇ ਜ਼ਹਿਰ ਦੀ ਖੀਰ ਬੇਲੀ।
ਰਾਸ਼ਟਰਵਾਦ ਤੇ ਧਰਮ ਦੇ ਨਾਂ ਉੱਤੇ,
ਪਾਵਣ ਵੰਡੀਆਂ ਖਿੱਚ ਲਕੀਰ ਬੇਲੀ।
ਏਹਨਾਂ ਡੁੱਬਣਾ, ਦੇਸ਼ ਨੂੰ ਡੋਬ ਦੇਣਾ,
ਸੱਚ ਕੈਲਵੀ ਕਹੇ ਫਕੀਰ ਬੇਲੀ।

----- 0 -----

### ❀ ਮਹਾਨ ਸਵੱਛ ਭਾਰਤ ❀

ਚਿੱਕੜ ਵਿੱਚ ਨੇਤਾਵਾਂ ਇਸ਼ਨਾਨ ਕੀਤਾ,
ਨੰਗੇ ਹੋ ਕੇ, ਤੇੜ ਨਾ ਕੱਛ ਮੀਆਂ।
ਮਾਰ ਨਹੁੰਦਰਾਂ ਮਾਸ ਉਘੇੜ ਦਿੱਤੇ,
ਬੋਲ ਬੋਲ ਕੌੜੇ, ਲਾਏ ਪੱਛ ਮੀਆਂ।
ਮਾਰ ਪਲਟੀਆਂ ਵੜੇ ਜਾ ਵਿੱਚ ਛੱਪੜ,
ਜਿਵੇਂ ਘੁਲਦੇ ਨੇ ਮਗਰਮੱਛ ਮੀਆਂ।
ਚੋਣਾਂ ਵੇਖ ਕੇ ਕੈਲਵੀ ਮੰਨਿਆਂ ਹੁਣ,
ਭਾਰਤ ਮੇਰਾ ਮਹਾਨ, ਸਵੱਛ ਮੀਆਂ।

----- 0 -----

### ❀ ਅਸਲ ਇਨਸਾਨ ❀

ਲੱਦ ਲੈ ਲੱਕੜਾਂ ਭਾਵੇਂ ਗਰੰਥ ਲੱਦ ਲੈ,
ਖੋਤੇ ਵਾਸਤੇ ਇੱਕ ਸਮਾਨ ਬੇਲੀ।
ਭਾਰ ਢੋਂਦਿਆਂ ਓਸ ਨੇ ਮਰ ਜਾਣਾ,
ਬਣਨਾ ਓਸ ਨੇ ਨਹੀਂ ਵਿਦਵਾਨ ਬੇਲੀ।
ਆਪਾ ਚੀਨਣਾ ਓਸ ਲਈ ਹੈ ਮੁਸ਼ਕਿਲ,
ਮਿਲਿਆ ਬੰਦੇ ਨੂੰ ਇਹ ਵਰਦਾਨ ਬੇਲੀ।
ਜਿਹੜਾ ਮਨ ਵੇਚੇ ਅਪਣੇ ਗੁਰੂ ਕੋਲੇ,
ਬਣਦਾ ਕੈਲਵੀ ਅਸਲ ਇਨਸਾਨ ਬੇਲੀ।

----- 0 -----

### ❀ ਅਨਮੋਲ ਜੀਵਨ ❀

ਭਾਵੇਂ ਮੰਨ ਤੇ ਭਾਵੇਂ ਨਾ ਮੰਨ ਮੇਰੀ,
ਧਰਤੀ ਘੁੰਮਦੀ ਤੇ ਧਰਤੀ ਗੋਲ ਮੀਆਂ।
ਗੱਲ ਕਿਸੇ ਦੀ ਕਿਵੇਂ ਸੁਣਾਈ ਦੇਵੇ,
ਡੂੰ ਡੂੰ ਵੱਜਦਾ ਹਉਮੈਂ ਦਾ ਢੋਲ ਮੀਆਂ।
ਗੱਲ ਗੁਰੂ ਆਖੇ ਭਾਵੇਂ ਪੀਰ ਆਖੇ,
ਪਾ ਕੇ ਅਕਲ ਦੀ ਤੱਕੜੀ ਤੋਲ ਮੀਆਂ।
ਭਾੜੇ ਭੰਗ ਦੇ ਨਾ ਗੁਆ ਜ਼ਿੰਦਗੀ,
ਜੀਵਨ ਕੈਲਵੀ ਬਹੁਤ ਅਨਮੋਲ ਮੀਆਂ।

----- 0 -----

### ❀ ਭੇਖ ਸੰਤਾਂ ਦਾ ❀

ਭੇਖ ਸੰਤਾਂ ਦਾ ਧਾਰਕੇ ਲੋਕ ਏਥੇ,
ਤਰ੍ਹਾਂ ਤਰ੍ਹਾਂ ਸੰਸਾਰ ਨੂੰ ਠੱਗਦੇ ਨੇ।
ਜੀਵਨ ਭ੍ਰਿਸ਼ਟ, ਆਚਰਨ ਇਖਲਾਕ ਢਿੱਲਾ,
ਢਿੱਲੇ ਪੇਚ ਸ਼ਰਾਬੀ ਦੀ ਪੱਗ ਦੇ ਨੇ।
ਸ਼ਾਂਤੀ ਸ਼ਾਂਤੀ ਦਾ ਉੱਤੋਂ ਉਪਦੇਸ਼ ਦੇਂਦੇ,
ਜ਼ਹਿਰੀ ਨਾਗ ਅੰਦਰੋਂ ਗੋਲੇ ਅੱਗ ਦੇ ਨੇ।
ਕੀ ਕੈਲਵੀ ਦੁਨੀਆਂ ਨੂੰ ਦੇਣਗੇ ਇਹ ?
ਮਿੱਟਦੇ ਬਣਦੇ ਬੁਲਬੁਲੇ ਝੱਗ ਦੇ ਨੇ।

----- 0 -----

## ਸਮਾਂ ਕੀਮਤੀ ਗਵਾਇਆ

*ਲਾਲ ਸਿੰਘ ਲਾਲੀ*
*99146-10083*

ਨਾਲੇ ਛੱਡੀ ਮੈਂ ਦਿਹਾੜੀ, ਸਮਾਂ ਕੀਮਤੀ ਗਵਾਇਆ।
ਵਿੱਚੋਂ ਲੀਡਰਾਂ ਦੀ ਰੈਲੀ, ਮੈਂ ਤਾਂ ਲਾਰੇ ਲੈ ਕੇ ਆਇਆ।
ਭੁੱਖਾ ਸੌਂਵੇਗਾ ਨਾ ਕੋਈ, ਸਾਰੀ ਚੱਕ ਦੇਣੀ ਭੁੱਖ।
ਤੁਸੀਂ ਮਾਣ ਨਾਲ ਜੀਵੋ, ਦੂਰ ਹੋਣੇ ਸੱਭੇ ਦੁੱਖ।
ਸਾਰੇ ਭੈਣ-ਭਾਈ ਸਾਡੇ, ਨਾਰਾ ਉੱਚੀ ਦੇਕੇ ਲਾਇਆ।
ਵਿੱਚੋਂ ਲੀਡਰਾਂ ਦੀ ਰੈਲੀ ......................।

ਪੁੱਛੀ ਕਿਸੇ ਨੇ ਨਾ ਸਾਰ, ਲੈਕੇ ਨਾਲ ਸੀ ਜੋ ਗਏ।
ਖੜਾ ਬਿੱਟ ਬਿੱਟ ਤੱਕਾਂ, ਟੁੱਟ ਖਾਣ ਨੂੰ ਉਹ ਪਏ।
ਉੱਥੇ ਪੁਛਦਾ ਨਾ ਕੋਈ, ਕੌਣ ਆਪਣਾ ਪ੍ਰਾਇਆ ?
ਵਿੱਚੋਂ ਲੀਡਰਾਂ ਦੀ ਰੈਲੀ ......................।

ਸੁਣ ਮਿੱਠੇ ਮਿੱਠੇ ਬੋਲ, ਲੋਕੀ ਮਾਰਦੇ ਸੀ ਨਾਰ੍ਹੇ।
ਮੈਂ ਤਾਂ ਬੈਠਾ ਸੁਣੀ ਜਾਵਾਂ, ਨੋਟ ਕਰੀ ਜਾਵਾਂ ਲਾਰੇ।
ਧੰਨ-ਧੰਨ ਹੋਈ ਜਾਵੇ, ਪੱਲੇ ਕੱਖ ਵੀ ਨਾ ਪਾਇਆ।
ਵਿੱਚੋਂ ਲੀਡਰਾਂ ਦੀ ਰੈਲੀ ......................।

ਅਸੀਂ ਕਰਾਂਗੇ ਵਿਕਾਸ, ਸਾਨੂੰ ਵੋਟ ਤੁਸੀਂ ਪਾਏ।
ਕੀਤਾ ਫੋਕਾ ਧੰਨਵਾਦ, ਜੋ ਵੀ ਸੁਨਣ ਸੀ ਆਏ।
ਬਾਗੋ ਬਾਗ ਸੱਭ ਹੋਗੇ, ਸਾਨੂੰ ਬੜਾ ਭਰਮਾਇਆ।
ਵਿੱਚੋਂ ਲੀਡਰਾਂ ਦੀ ਰੈਲੀ ......................।

"ਲਾਲੀ" ਵੇਖੀਂ ਹੁਣ ਤੇਲ, ਨਾਲ ਤੇਲ ਦੀ ਤੂੰ ਧਾਰ।
ਲਾਣਾਂ ਪੈਣਾ ਸਾਨੂੰ ਧੱਕਾ, ਫੇਰ ਚੱਲੂ ਸਰਕਾਰ।
ਬਹੁਤਾ ਕਰ ਨਾ ਤੂੰ ਗਮ, ਕਹੇ ਕੰਨ ਵਿੱਚ ਤਾਇਆ।
ਵਿੱਚੋਂ ਲੀਡਰਾਂ ਦੀ ਰੈਲੀ ......................।

—0—

## ਔਰਤ

*ਜਰਨੈਲ ਸਿੰਘ ਹਸਨਪੁਰੀ*
*99152-87535*

ਜਦ ਬਣ ਜਾਂਦੀ ਹੈ ਇਹ ਚੰਡੀ,
ਸੱਭ ਕੁੱਝ ਦਿੰਦੀ ਲੂਹ ਹੈ ਔਰਤ।

ਹਿਰਦਾ ਇਸਦਾ ਪਾਕ ਪਵਿੱਤਰ,
ਮਮਤਾ ਦਾ ਤਾਂ ਖੂਹ ਹੈ ਔਰਤ।

ਕਿਸੇ ਦੀ ਹੁੰਦੀ ਦਾਦੀ, ਨਾਨੀ,
ਕਿਸੇ ਦੀ ਬਣਦੀ ਭੂਆ ਹੈ ਔਰਤ।

ਜਿਗਰ ਦਾ ਟੁਕੜਾ ਵਿੱਲਾ ਹੋਜੇ,
ਭੱਜਦੀ ਦੂਰੋ ਦੂਰ ਹੈ ਔਰਤ।

ਕੁੰਡੇ ਜਿੰਦੇ ਫਿਰ ਕੀ ਨੇ ਲਾਵੇ,
ਘਰ ਦਾ ਖੁਲ੍ਹਾ ਬੂਰ ਹੈ ਔਰਤ।

ਕਰਨਾ ਘਰ ਵਿੱਚ ਕੀ ਨੀ ਕਰਨਾ,
ਰੱਖਦੀ ਸੱਭ ਕੁੱਝ ਸੂਹ ਹੈ ਔਰਤ।

ਭੀੜ ਪਵੇ ਜੇ ਇਸਦੇ ਉੱਪਰ,
ਤੇਗ ਵੀ ਲੈਂਦੀ ਧੂ ਹੈ ਔਰਤ।

ਸਾਡੀ ਸੱਭਦੀ ਜਨਮ ਹੈ ਦਾਤੀ,
ਕੋਮਲ ਹਿਰਦਾ ਰੂਹ ਹੈ ਔਰਤ।

ਬੱਚਾ ਵਿੱਚ ਗੋਦੀ ਸੌ ਜਾਵੇ।
ਜਦ ਲੈਂਦੀ ਇਹ ਛੂਹ ਹੈ ਔਰਤ।

"ਹਸਨਪੁਰੀ" ਕੀ ਰਾਜੇ ਦੀ ਰਾਏ,
ਸੱਭਦੀ ਇਕ ਹੀ ਜੂਹ ਹੈ ਔਰਤ।

—0—

## ਗਜ਼ਲ

*ਅਮਰਜੀਤ ਸਿੰਘ ਸੰਧੂ*
*94636-13528*

ਆਪਣੀ ਹੱਦ ਵਿੱਚ ਸੀਮਤ ਰਹਿਣਾ ਚੰਗਾ ਲੱਗਦਾ ਹੈ।
ਕੁਝ ਕਹਿਣੋਂ, ਹੁਣ ਕੁਝ ਨਾ ਕਹਿਣਾ ਚੰਗਾ ਲੱਗਦਾ ਹੈ।

ਬਾਹਰ, ਅੰਦਰ ਨਾਲੋਂ ਵੀ ਵਧ ਕੇ ਪਾਬੰਦੀ ਏ,
ਹੁਣ ਤਾਂ ਕਮਰੇ ਵਿੱਚ ਬੰਦ ਰਹਿਣਾ ਚੰਗਾ ਲੱਗਦਾ ਹੈ।

ਘਰ ਵਿੱਚ 'ਕੱਲ੍ਹੇ ਬਹਿ ਕੇ ਵਹਿਣਾਂ ਵਿੱਚ ਵਹਿੰਦੇ ਰਹਿਣੋਂ,
ਪਾਰਕ ਵਿੱਚ ਇਕੱਲੇ ਬਹਿਣਾ ਚੰਗਾ ਲੱਗਦਾ ਹੈ।

ਉਹ ਮਜਬੂਰੀ ਹੈ ਕਿ ਕੇਵਲ ਸੁਣਨੀ ਪੈਂਦੀ ਏ,
ਪਰ ਹੁਣ ਵੀ ਆਪਣੀ ਗੱਲ ਕਹਿਣਾ ਚੰਗਾ ਲੱਗਦਾ ਹੈ।

ਖੰਭਾਂ ਵਿੱਚ ਕਮਜ਼ੋਰੀ ਆ ਗਈ, ਉੱਡ ਨਹੀਂ ਹੁੰਦਾ,
ਉਂਜ ਤਾਂ ਰੁੱਖ ਦਾ ਉੱਚਾ ਟਹਿਣਾ ਚੰਗਾ ਲੱਗਦਾ ਹੈ।

ਹੁਣ ਚੜ੍ਹਦੇ ਨੂੰ ਤਰਨਾ ਬਿਲਕੁਲ ਸੰਭਵ ਨਹੀਂ ਰਿਹਾ,
ਹੁਣ ਵਹਿੰਦੇ ਪਾਣੀ ਸੰਗ ਵਹਿਣਾ ਚੰਗਾ ਲੱਗਦਾ ਹੈ।

ਚੜ੍ਹ ਕੇ ਲਹਿਣਾ ਹੀ ਪੈਂਦਾ ਹੈ ਆਖਿਰ, ਪਰ ਕਿਸ ਨੂੰ,
ਲਹਿੰਦੇ ਸੂਰਜ ਵਾਂਗੂੰ ਲਹਿਣਾ ਚੰਗਾ ਲੱਗਦਾ ਹੈ ?

ਚੰਗੈ, ਜੇ ਮਾੜਾ ਨਾ ਕਹੀਏ ਐਸੇ ਸ਼ਖਸ਼ ਨੂੰ ਵੀ,
ਜਿਸ ਨੂੰ ਸਭ ਨੂੰ ਮਾੜਾ ਕਹਿਣਾ ਚੰਗਾ ਲੱਗਦਾ ਹੈ।

ਕਿੰਨਾ ਚੰਗਾ ਲੱਗਦਾ ਏ ਜਗਦਾ-ਬੁਝਦਾ 'ਸੰਧੂ'
ਕਾਲੀ ਰਾਤ 'ਚ ਜਿਵੇਂ ਟਟਹਿਣਾ ਚੰਗਾ ਲੱਗਦਾ ਹੈ।

—0—

## ਪੱਲੇ ਬੰਨ੍ਹ ਲੈ ਧੀਏ ਸਿਆਣਪ

*ਸੁਰਜੀਤ 'ਦੇਵਲ'*
*92563-67202*

ਸੱਸ ਸਹੁਰੇ ਦੀ ਸੇਵਾ ਤੋਂ, ਧੀਏ ਨੱਕ ਵੱਟੀਂ ਨਾ।
ਪੈਰ ਕਦੇ ਵੀ ਰੁੱਸ ਕੇ, ਲੜ ਕੇ, ਸਹੁਰਿਓਂ ਪੱਟੀ ਨਾ।
ਸੱਸ ਸਹੁਰੇ 'ਚੋਂ ਮਾਪਿਆਂ ਦਾ ਜੇ, ਰੂਪ ਪਛਾਣੇਂਗੀ।
ਪੱਲੇ ਬੰਨ੍ਹ ਲੈ ਧੀਏ ਸਿਆਣਪ, ਮੌਜਾਂ ਮਾਣੇਂਗੀ।

ਪ੍ਰੇਮ, ਨਿਮਰਤਾ, ਸੰਜਮ, ਇਹ ਅਨਮੋਲ ਰਤਨ ਰੱਖੀਂ।
ਬੋਲ ਜ਼ਬਾਨੋਂ ਉੱਚਾ ਨਾ ਨਿਕਲੇ, ਤੇਰੇ ਯਤਨ ਰੱਖੀਂ।
ਖੱਟੇਂਗੀ ਤੂੰ ਸ਼ੋਭਾ ਜਿਹੜੀ, ਦਿਲ ਵਿੱਚ ਠਾਣੇਂਗੀ।
ਪੱਲੇ ਬੰਨ੍ਹ ਲੈ ਧੀਏ ਸਿਆਣਪ ............।

ਸੱਸ ਸਹੁਰੇ ਦੀ ਸੇਵਾ ਆਪਣਾ, ਧਰਮ ਬਣਾ ਲਈਂ ਤੂੰ।
ਘਰ ਵਿੱਚ ਤੇਰੇ ਪਵਿੱਤਰ ਤੀਰਥ, ਕਰਮ ਕਮਾ ਲਈਂ ਤੂੰ।
ਦੇਣਗੇ ਦਿਲੋਂ ਅਸੀਸਾਂ, ਮਗਰੋਂ ਫਾਇਦਾ ਜਾਣੇਂਗੀ।
ਪੱਲੇ ਬੰਨ੍ਹ ਲੈ ਧੀਏ ਸਿਆਣਪ ............।

ਪੇਕਿਆਂ ਦਾ ਵੀ ਉਕਰ ਵਧਾਉਣਾ, ਤੇਰੀ ਸਿਆਣਪ ਏ,
ਦੋ ਪਰਿਵਾਰਾਂ ਦਾ ਮੋਹ ਚਮਕਾਉਣਾ, ਤੇਰੀ ਸਿਆਣਪ ਏ,
ਦੋ ਪਰਿਵਾਰਾਂ ਤੇ ਕਾਂਬਿਲਤਾ ਦੀ, ਜੇ ਛੱਤਰੀ ਤਾਣੇਂਗੀ
ਪੱਲੇ ਬੰਨ੍ਹ ਲੈ ਧੀਏ ਸਿਆਣਪ ............।

ਜ਼ਿੰਦਗੀ ਦੇ ਵਿੱਚ ਕਦੇ ਵੀ ਹੁਕਮ ਅਦੂਲੀ ਨਾ ਕਰਨੀ।
'ਦੇਵਲ' ਆਖੇ ਸੁੱਖਾਂ ਵਾਂਗੂੰ ਮੁਸ਼ਕਿਲ ਵੀ ਜ਼ਰਨੀ।
ਦਿਲੋਂ ਧਾਰ ਲੈ ਨਿੱਕੀਆਂ ਗੱਲਾਂ ਨੂੰ ਨਾ ਛਾਣੇਂਗੀ।
ਪੱਲੇ ਬੰਨ੍ਹ ਲੈ ਧੀਏ ਸਿਆਣਪ, ਮੌਜਾਂ ਮਾਣੇਂਗੀ।

—0—

# ਮਾਂ ਨੂੰ ਸਰਧਾਂਜ਼ਲੀ

*ਰਮਨਦੀਪ ਸਿੰਘ 'ਕੈਪਟਨ'*
*78370-30078*

ਮਾਂ ਮਰਦੀ ਤਾਂ ਸਿਰ ਤੋਂ
ਉਠਦੀਆਂ ਛਾਵਾਂ
ਵਿਹੜਾ ਸੁੰਨਾ ਹੋ ਜਾਂਦਾ
ਰੋਵਣ ਕੰਧਾਂ ਮਾਰ ਕੇ ਧਾਹਾਂ
ਪੇਕੇ ਘਰ ਨਾ ਦਿਲ ਲਗਦਾ
ਹੁਣ ਕਿਸਨੂੰ ਦੁੱਖ ਸੁਣਾਵਾਂ
ਅਮੜੀ ਨੇ ਹੁਣ ਮੁੜ ਨਾ ਆਉਣਾ
ਨਾ ਬੋਲ ਬਨੇਰੇ ਕਾਵਾਂ
ਬਾਪੂ ਅੰਦਰੋਂ ਅੰਦਰੀਂ ਰੋਂਦਾ
ਪਰ ਸਭ ਨੂੰ ਦਏ ਧਰਵਾਸਾ
ਮਾਂ ਨਾਲ ਹੁੰਦੀਆਂ ਸੱਧਰਾਂ
ਇਸ ਦੀਆਂ ਜਗ ਨੂੰ ਸਾਰਾਂ
ਅਮੜੀ ਜਾਇਆ ਸਦਾ ਵਸੇ
ਲਗਣ ਨਾ ਤੱਤੀਆਂ ਹਵਾਵਾਂ
ਭਰਜਾਈਆਂ ਤੇਰੇ ਘਰ ਨੂੰ ਸਾਂਭਣ
ਬਣ ਵੀਰੇ ਦੀਆਂ ਬਾਹਾਂ
ਮਾਏ ਵਸੇਂ ਗੁਰਾਂ ਦੇ ਚਰਨੀਂ
ਸਾਰੇ ਕਰਨ ਦੁਆਵਾਂ
ਤੇਰੇ ਕੀਤੇ ਅਹਿਸਾਨਾਂ ਨੂੰ
ਮੈਂ ਕਿੰਝ ਭੁਲ ਜਾਵਾਂ
ਤੇਰੇ ਦੱਸੇ ਰਾਹ ਤੇ ਚੱਲੀ
ਅੱਗੇ ਵੀ ਤੇਰੇ ਬੋਲ ਪੁਗਾਵਾਂ
ਕੀਤੀਆਂ 'ਕੈਪਟਨ' ਜੋ ਭੁੱਲਾਂ
ਕਿਸ ਤੋਂ ਹੁਣ ਮੈਂ ਬਖਸ਼ਾਵਾਂ।

----0----

# ਅੰਮ੍ਰਿਤ ਵਾਜਾਂ ਵਾਲੇ ਦਾ

*ਗੁਰਮੇਲ ਸਿੰਘ ਰੰਗੀਲਾ*
*97295-30536*

ਨਾ ਅੱਜ ਹੈ ਕੋਈ ਮੰਗ ਸਿਰਾਂ ਦੀ
ਨਾ ਛਿੜੀ ਕੋਈ ਜੰਗ ਸਿਰਾਂ ਦੀ
ਅੰਮ੍ਰਿਤ ਵਾਜਾਂ ਵਾਲੇ ਦਾ, ਅੱਜ ਮਿਲਦਾ ਸਸਤੇ ਭਾਅ
ਪੀ ਲਉ ਕਰਮਾਂ ਵਾਲਿਉ, ਦੇਊ ਗਿਦੜੋਂ ਸ਼ੇਰ ਬਣਾ।

ਮਾਧੋ ਦਾਸ ਦੇ ਤਾਈ ਗੁਰਾਂ ਨੇ, ਅੰਮ੍ਰਿਤ ਜਦੋਂ ਛਕਾਇਆ
ਪੰਜ ਕਕਾਰ ਪਹਿਨਾ ਕੇ ਉਸ ਨੇ ਬੰਦਾ ਸਿੰਘ ਬਣਾਇਆ
ਬਦਲਾ ਲਿਆ ਸਰਹੰਦ ਦਾ ਜਾਕੇ ਦਿੱਤੀ ਇੱਟ ਖੜਕਾ
ਪੀ ਲਉ..................

ਇਸ ਅੰਮ੍ਰਿਤ ਨੂੰ ਤਾਰੂ ਸਿੰਘ ਨੇ, ਚੂਲੇ ਭਰ ਭਰ ਪੀਤਾ
ਆਪਣਾ ਤਨ ਮਨ ਗੁਰੂ ਗੋਬਿੰਦ ਸਿੰਘ ਦੇ ਹਵਾਲੇ ਕੀਤਾ
ਸੀ ਨਾ ਕੀਤੀ ਖੱਪਰ ਆਪਣਾ ਸਿਰ ਤੋਂ ਲਿਆ ਲੁਹਾ
ਪੀ ਲਉ..................

ਮਨੀ ਸਿੰਘ ਨੇ ਅੰਮ੍ਰਿਤ ਛੱਕ ਕੇ, ਸਿੱਖੀ ਸਿੱਦਕ ਨਿਭਾਇਆ।
ਧਰਮ ਦੀ ਖਾਤਰ ਆਪਣਾ ਸਿੰਘ ਨੇ ਬੰਦ ਬੰਦ ਕਟਵਾਇਆ
ਤੇਰਾ ਭਾਣਾ ਮਿੱਠਾ ਲਾਗੈ ਮੁਖੋਂ ਰਹੇ ਫੁਰਮਾ।
ਪੀ ਲਉ..................

ਅੰਮ੍ਰਿਤ ਤਾਈਂ ਪੀਵਣ ਖਾਤਰ ਦੇਵ ਸਵਰਗਾਂ ਦੇ ਤਰਸੇ।
ਨਿਰਗੁਰੇ ਨੂੰ ਗੁਰੂ ਦੇ ਬਾਝੋਂ ਨਰਕ 'ਚ ਕੋੜੇ ਬਰਸੇ
ਤੂੰ ਵੀ 'ਰੰਗੀਲਿਆ' ਪੀ ਲੈ ਅੰਮ੍ਰਿਤ ਗੁਰੂ ਦਾ ਸਿੰਘ ਅਖਵਾ
ਪੀ ਲਉ..................

----0----

# ਸੂਲ-ਸੁਰਾਹੀ ਸਾਹਿਤ ਕੇਂਦਰ ਵਲੋਂ ਕਰਵਾਏ ਗਏ ਕਵੀ ਦਰਬਾਰ ਦੀ ਰਿਪੋਰਟ

ਸਾਹਿਬੇ ਕਮਾਲ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੇ 350 ਵੇਂ ਆਗਮਨ ਦਿਵਸ ਅਤੇ ਵਿਸਾਖੀ ਤਥਾ ਖਾਲਸਾ ਸਾਜਨਾਂ ਦਿਵਸ ਨੂੰ ਸਮ੍ਰਪਿਤ ਕਵੀ ਦਰਬਾਰ ਸੂਲ-ਸੁਰਾਹੀ ਸਾਹਿਤ ਕੇਂਦਰ (ਰਜਿ.) ਅਤੇ ਸੀਨੀਅਰ ਸਿਟੀਜ਼ਨ ਕੌਂਸਲ ਸੰਨੀ ਇੰਨਕਲੇਵ ਖਰੜ ਦੇ ਸਹਿਯੋਗ ਨਾਲ ਸਾਂਝੇ ਉੱਦਮ ਸਦਕਾ ਸੀਨੀਅਰ ਸਿਟੀਜ਼ਨ ਕੌਂਸਲ ਦੇ ਦਫਤਰ ਵਿੱਖੇ ਕਰਵਾਇਆ ਗਿਆ। ਪ੍ਰਧਾਨਗੀ ਮੰਡਲ ਵਿੱਚ ਸ: ਸ਼ੰਗਾਰਾ ਸਿੰਘ ਭੁੱਲਰ (ਸਾਬਕਾ ਐਡੀਟਰ ਪੰਜਾਬੀ ਟ੍ਰਿਬਿਊਨ) ਨੇ ਪ੍ਰਧਾਨ ਵੱਜੋਂ, ਸ: ਬਲਬੀਰ ਸਿੰਘ ਸੈਣੀ ਮੁੱਖ ਸੰਪਾਦਕ (ਸੂਲ-ਸੁਰਾਹੀ) ਨੇ ਮੁੱਖ ਮਹਿਮਾਨ ਵੱਜੋਂ ਸ਼ਿਰਕਤ ਕੀਤੀ। ਸ: ਨਿਰਮਲ ਸਿੰਘ ਅਟਵਾਲ (ਪ੍ਰਧਾਨ ਸਿਨੀਅਰ ਸਿਟੀਜ਼ਨ ਕੌਂਸਲ ਸੈਨੀ ਇੰਨਕਲੇਵ ਖਰੜ), ਪਰਸਰਾਮ ਸਿੰਘ ਬੱਧਣ (ਪ੍ਰਧਾਨ ਸੂਲ-ਸੂਰਾਹੀ ਸਾਹਿਤ ਕੇਂਦਰ) ਜ਼ੀ.ਐਸ ਮਾਵੀ ਅ ਤੇ ਡਾ। ਬਲਜੀਤ ਸਿੰਘ

(ਪ੍ਰੋ: ਸਰਕਾਰੀ ਕਾਲਜ ਸੈਕਟਰ 46 ਚੰਡੀਗੜ੍ਹ) ਨੇ ਵੀ ਪ੍ਰਧਾਨਗੀ ਮੰਡਲ ਵਿੱਚ ਸ਼ਿਰਕਤ ਕੀਤੀ।

ਸਭ ਤੋਂ ਪਹਿਲਾਂ ਪ੍ਰਧਾਨਗੀ ਮੰਡਲ ਵੱਲੋਂ ਸ਼ਮਾ ਰੋਸ਼ਨ ਕਰਨ ਦੀ ਰਸਮ ਨਿਭਾਈ ਗਈ। ਉਪ੍ਰੰਤ ਭਗਤ ਰਾਮ ਰੰਗਾੜਾਂ ਜੀ ਨੇ ਸੁਮੇਸ਼ ਜੀ ਪ੍ਰਸਿੱਧ ਗੀਤਕਾਰ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਸਿੱਧ ਸ਼ਬਦ (ਮਿੱਤਰ ਪਿਆਰੇ ਨੂੰ ਹਾਲ ਮੂਰੀਦਾ ਦਾ ਕਹਿਣਾ) ਨੂੰ ਗਾਉਣ ਲਈ ਪੇਸ਼ ਕੀਤਾ। ਸ਼੍ਰੀ ਸੁਮੇਸ਼ ਜੀ ਨੇ ਆਪਣੀ ਗਾਇਨ ਸ਼ੈਲੀ ਨਾਲ ਸਰੋਤਿਆਂ ਨੂੰ ਮੰਤਰ ਮੁਗਧ ਕੀਤਾ ਅਤੇ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਨਾਲ ਹਾਲ ਗੂੰਜ ਉੱਠਿਆ। ਇਸ ਤੋਂ ਬਾਅਦ ਪਰਸ ਰਾਮ ਸਿੰਘ ਬੱਧਣ ਨੇ ਪ੍ਰਧਾਨਗੀ ਮੰਡਲ ਅਤੇ ਆਏ ਸਰੋਤਿਆਂ ਨੂੰ ਜੀ ਆਇਆ ਆਖ ਕੇ ਸਵਾਗਤ ਕੀਤਾ ਅਤੇ ਸੂਲ-ਸੁਰਾਹੀ ਦੀ ਰਿਪੋਰਟ ਪੜ੍ਹੀ ਜਿਸ ਵਿੱਚ ਸਿਨੀਅਰ ਸਿਟੀਜ਼ਨ ਕੌਂਸਲ ਅਤੇ ਕੇਂਦਰ ਨਾਲ ਸੁਖਾਂਵੇ ਸਬੰਧਾ ਅਤੇ ਆਪਸੀ ਸਹਿਯੋਗ ਦਾ ਜਿਕਰ ਵੀ ਕਰਿਆ। ਸਰਬਜੀਤ ਸਿੰਘ ਸਾਗਰ ਵੱਲੋਂ (ਸਰਸੇ ਕੰਢੇ ਪੈ ਗਿਆ ਪਰਿਵਾਰ ਵਿਛੋੜਾ) ਗੀਤ ਨਾਲ ਕਵੀ ਦਰਬਾਰ ਦਾ ਅਗਾਜ਼ ਹੋਇਆ। ਕਵਿਤਰੀ ਬੀਬੀ ਮਨਜੀਤ ਕੌਰ ਮੋਹਾਲੀ ਨੇ ਬੜੀ ਭਾਵ-ਪੂਰਤ ਅਤੇ ਰੋਚਕ ਕਵਿਤਾ ਸੁਣਾਈ ਅਤੇ ਖਾਲਸਾ ਸਾਜਨਾ ਦਿਵਸ ਦਾ ਨਜ਼ਾਰਾ ਹੀ ਪੇਸ਼ ਕਰ ਦਿੱਤਾ।

ਪੰਥ ਦੇ ਪ੍ਰਸਿੱਧ ਸ਼ਾਇਰ ਅਤੇ ਅਜ਼ੀਮ ਕਵੀ ਸ: ਅਰਮਜੀਤ ਸਿੰਘ ਪਟਿਆਲਵੀ ਨੇ ਆਪਣੀ ਕਵਿਤਾ ਸੁਣਾਈ ਅਤੇ ਸਰੋਤਿਆਂ ਦਾ ਧਿਆਨ ਗੁਰ ਇਤਿਹਾਸ ਵੱਲ ਖਿੱਚੀ ਰੱਖਿਆ। ਸੰਗਤ ਨੇ ਬੋਲੇ ਸੋ ਨਿਹਾਲ ਦੇ ਜੈਕਾਰਿਆਂ ਨਾਲ ਉਨ੍ਹਾਂ ਦਾ ਸਵਾਗਤ ਕੀਤਾ। ਪਰਸ ਰਾਮ ਸਿੰਘ ਬੱਧਣ, ਧਿਆਨ ਸਿੰਘ ਕਾਹਲੋਂ ਸ੍ਰੀ ਦੀਪਕ ਸ਼ਰਮਾ ਚਨਾਰਥਲ, ਬਲਵੰਤ ਸਿੰਘ ਮੁਸਾਫਰ, ਪਵਨ ਮੁੰਤਜ਼ਿਰ, ਪ੍ਰਿੰ: ਬਹਾਦਰ ਸਿੰਘ ਗੋਸਲ, ਜੋਗਿੰਦਰ ਸਿੰਘ ਜੱਗਾ ਗੁਰਦਰਸ਼ਨ ਸਿੰਘ ਮਾਵੀ, ਆਰ.ਕੇ.ਭਗਤ, ਦੇਵੀ ਦਿਆਲ ਸੈਣੀ, ਭਗਤ ਰਾਮ ਰੰਗਾੜਾ, ਦਰਸ਼ਨ ਸਿੰਘ ਸੰਧੂ, ਬਾਬੂ ਰਾਮ ਦੀਵਾਨਾ, ਹਿਤ ਅਭਿਲਾਸ਼ੀ ਗੋਇਲ, ਡਾ: ਸੁਦਾਗਰ ਸਿੰਘ ਪਾਲ, ਤਰਲੋਕ ਸਿੰਘ ਨਿੱਜ਼ਰ, ਪੁਸ਼ਹਾਲ ਸਿੰਘ ਨਾਗਾ, ਗਿ: ਕੁਲਦੀਪ ਸਿੰਘ, ਜਗਤਾਰ ਸਿੰਘ ਜੋਗ, ਪਰਮ ਪਰਵਿੰਦਰ, ਮੁਸੱਵਰ ਫੀਰੋਜ਼ਪੁਰੀ ਅਤੇ ਦਰਸ਼ਨ ਤਿਓਣਾ ਆਦਿ ਤਕਰੀਬਨ ਦੋ ਦਰਜਨ ਤੋਂ ਵੱਧ ਕਵੀ ਸਾਹਿਬਾਨ ਨੇ ਕਵੀ ਦਰਬਾਰ ਵਿੱਚ ਆਪਣੀਆਂ ਬਾਕਮਾਲ ਰਚਨਾਵਾਂ ਦੁਆਰਾਂ ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਜੀ ਮਾਹਰਾਜ ਨੂੰ ਆਪਣੀ ਅਕੀਦਤ ਪੇਸ਼ ਕੀਤੀ। ਡਾ: ਬਲਜੀਤ ਸਿੰਘ ਨੇ ਕੇਂਦਰ ਅਤੇ ਸੀਨੀਅਰ ਸਿਟੀਜ਼ਨ ਕੌਂਸਲ ਦੇ ਸਾਂਝੇ ਉਪਰਾਲੇ ਦੀ ਉਪਮਾ ਕਰਦਿਆਂ 1100/-

ਬਾਕੀ ਸਫਾ 46 'ਤੇ

# ਸਾਹਿਤਕ ਤੇ ਸੱਭਿਆਚਾਰਕ ਖੇਤਰ ਦੀਆਂ ਸਖਸ਼ੀਅਤਾਂ ਨੂੰ 'ਧੀ ਪੰਜਾਬ ਦੀ-2017' ਅਤੇ 'ਸਪੂਤ ਪੰਜਾਬ ਦਾ-2017 ਅਵਾਰਡ' ਨਾਲ ਸਨਮਾਨਿਤ

ਬੀਤੇ ਦਿਨ, ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ ਪੰਜਾਬ (ਰਜਿ:) ਵੱਲੋਂ ਮੁਹਾਲੀ ਦੇ ਸ਼ਿਵਾਲਕ ਪਬਲਿਕ ਸਕੂਲ, ਫੇਸ-6 ਵਿਖੇ ਅਯੋਜਿਤ ਕੀਤੇ ਗਏ ਇਕ ਵਿਸ਼ਾਲ ਸਮਾਗਮ ਦੌਰਾਨ ਕਹਾਣੀਕਾਰਾ ਤੇ ਕਵਿੱਤਰੀ ਕੁਲਵਿੰਦਰ ਕੌਰ ਮਹਿਕ, ਕਵਿੱਤਰੀ ਤੇ ਮੰਚ ਸੰਚਾਲਕਾ ਸੰਦੀਪ ਕੌਰ ਅਰਸ਼, ਕਵਿੱਤਰੀ ਤੇ ਨਾਵਲਕਾਰਾ ਵਰਿੰਦਰ ਕੌਰ ਰੰਧਾਵਾ, ਕਵਿੱਤਰੀ ਤੇ ਮੰਚ ਸੰਚਾਲਕਾ ਬਲਵਿੰਦਰ ਕੌਰ ਲਗਾਣਾ ਅਤੇ ਹਿੰਦੀ ਕਵਿੱਤਰੀ ਤੇ ਕਹਾਣੀਕਾਰਾ ਪ੍ਰਿੰ: ਮੀਨੂੰ ਸੁਖਮਨ ਨੂੰ 'ਧੀ ਪੰਜਾਬ ਦੀ 2017 ਐਵਾਰਡ' ਨਾਲ ਅਤੇ ਤੇਜਕੰਵਲ ਗਰੇਵਾਲ, ਅਸ਼ੋਕ ਟਾਂਡੀ, ਮਹਿੰਗਾ ਸਿੰਘ ਕਲਸੀ, ਜਗਜੀਤ ਮੁਕਤਸਰੀ, ਬਲਵੰਤ ਚਿਰਾਗ, ਅਤੇ ਅਜੇ ਕੁਮਾਰ ਸ਼ਰਮਾ ਜੀ ਨੂੰ 'ਸਪੂਤ ਪੰਜਾਬ ਦਾ 2017 ਐਵਾਰਡ' ਨਾਲ ਸਨਮਾਨਿਤ ਕੀਤਾ ਗਿਆ। ਇਸ ਮੌਕੇ ਤੇ 254 ਕਲਮਾਂ ਦੇ ਸਾਂਝੇ ਕਾਵਿ-ਸੰਗ੍ਰਹਿ 'ਕਲਮਾਂ ਦਾ ਸਫਰ' ਦੇ ਨਾਲ-ਨਾਲ 'ਅੱਖਰਾਂ ਦੇ ਮੋਤੀ' (ਕੁਲਵਿੰਦਰ ਕੌਰ ਮਹਿਕ), 'ਉਧਾਰੇ ਹੰਝੂ' (ਬਲਵੰਤ ਚਿਰਾਗ), 'ਕਲਮ ਦੀਆਂ ਕਿਰਨਾਂ' ਅਤੇ 'ਸੱਚ ਦਾ ਸੂਰਜ' (ਵਰਿੰਦਰ ਕੌਰ ਰੰਧਾਵਾ), 'ਮੂੰਹੋਂ ਮੰਗੀਆਂ ਮੁਰਾਦਾਂ' ਅਤੇ 'ਲਾਲ, ਗੁਰੂ ਦਸਮੇਸ਼ ਦੇ' (ਜਗਜੀਤ ਮੁਕਤਸਰੀ), 'ਦਿਲ ਦੇ ਵਲਵਲੇ' (ਮਹਿੰਗਾ ਸਿੰਘ ਕਲਸੀ) ਅਤੇ 'ਦਰਦਾਂ ਦੇ ਦਰਿਆ' (ਅਸ਼ੋਕ ਟਾਂਡੀ) ਵੀ ਲੋਕ-ਅਰਪਣ ਕੀਤੀਆਂ ਗਈਆਂ। ਪ੍ਰੈਸ ਨੂੰ ਜਾਣਕਾਰੀ ਦਿੰਦਿਆਂ ਸੰਸਥਾ ਦੇ ਪ੍ਰਧਾਨ ਲਾਲ ਸਿੰਘ ਲਾਲੀ ਨੇ ਦੱਸਿਆ ਕਿ ਇਨ੍ਹਾਂ ਸਾਹਿਤਕ ਸਖਸ਼ੀਅਤਾਂ ਨੂੰ ਸਨਮਾਨਤ ਕਰਨ ਦੀਆਂ ਰਸਮਾਂ ਮੁੱਖ ਮਹਿਮਾਨ ਊਸ਼ਾ ਆਰ. ਸ਼ਰਮਾ, ਆਈ. ਏ. ਐਸ. (ਰਿਟਾ.) ਅਤੇ ਆਰ. ਐਲ. ਕਲਸੀਆ, ਆਈ. ਏ. ਐਸ. (ਰਿਟਾ.) ਜੀ ਦੇ ਨਾਲ-ਨਾਲ ਪ੍ਰਧਾਨਗੀ-ਮੰਡਲ ਵਿਚ ਸਸ਼ੋਭਿਤ ਪ੍ਰਧਾਨ ਲਾਲ ਸਿੰਘ ਲਾਲੀ, ਲਛਮਣ ਸਿੰਘ ਮੇਹੋ, ਬਲਵੰਤ ਸੱਲ੍ਹਣ, ਡਾ. ਹਰਨੇਕ ਕਲੇਰ, ਡਾ. ਕ੍ਰਿਸ਼ਨਾ ਕਲਸੀਆ, ਸੁਖਚਰਨ ਸਿੰਘ ਸਾਹੋਕੇ, ਪੰ: ਸ਼ਕਤੀ ਪ੍ਰਕਾਸ਼, ਪ੍ਰੀਤਮ ਲੁਧਿਆਣਵੀ, ਕ੍ਰਿਸ਼ਨ ਰਾਹੀ, ਸਮਸ਼ੇਰ ਸਿੰਘ ਪਾਲ, ਅਤੇ ਸੰਸਥਾ ਦੇ ਹੋਰ ਅਹੁੱਦੇਦਾਰਾਂ ਵਲੋਂ ਸਮੂਹਿਕ ਤੌਰ ਤੇ ਨਿਭਾਈਆਂ ਗਈਆਂ।

ਸਮਾਗਮ ਦੌਰਾਨ ਕ੍ਰਿਸ਼ਨ ਰਾਹੀ ਅਤੇ ਬਾਵਾ ਬੱਲੀ ਨੇ ਕੁਲਵਿੰਦਰ ਕੌਰ ਮਹਿਕ ਦੇ ਗੀਤਾਂ ਨਾਲ ਅਤੇ ਗੁਰਵਿੰਦਰ ਗੁਰੀ ਨੇ ਵਰਿੰਦਰ ਕੌਰ ਰੰਧਾਵਾ ਦੇ ਗੀਤਾਂ ਨਾਲ ਸੁਹਣਾ ਰੰਗ ਬੰਨਿਆ : ਜਦ ਕਿ ਬਾਕੀ ਸਭੇ ਸਨਮਾਨਿਤ ਸਖਸ਼ੀਅਤਾਂ ਨੇ ਆਪੋ-ਆਪਣੀਆਂ ਰਚਨਾਵਾਂ ਆਪ ਖੁਦ ਲਾ-ਜੁਵਾਬ ਢੰਗ ਨਾਲ ਪੇਸ਼ ਕਰਕੇ ਸਰੋਤਿਆਂ ਦਾ ਮੰਨੋਰੰਜਨ ਕੀਤਾ। ਸਟੇਜ ਦੇ ਧਨੀ ਪਿਆਰਾ ਸਿੰਘ ਰਾਹੀ ਦੀ ਸਟੇਜ-ਸੰਚਾਲਕੀ ਅਧੀਨ ਚੱਲੇ ਇਸ ਸਮਾਗਮ ਦੇ ਅੰਤ ਵਿਚ ਪ੍ਰਿੰ. ਸੁਰਿੰਦਰ ਕੌਰ ਜੀ ਦੀ ਨਿਰਦੇਸ਼ਨਾ ਹੇਠ, 'ਗਿੱਧਿਆਂ ਦੀ ਰਾਣੀ', ਗਿੱਧਾ-ਕੋਚ ਮਿਸ ਕਰਨਵੀਰ ਕੌਰ ਹਨੀ ਵਲੋਂ ਏਂਜਲ ਪਬਲਿਕ ਸਕੂਲ ਬਹਿਲੋਲਪੁਰ ਦੁਆਰਾ ਤਿਆਰ ਕਰਵਾਇਆ ਅਕ੍ਸ਼ਿਕ ਗਿੱਧਾ ਪੇਸ਼ ਕੀਤਾ ਗਿਆ, ਜਿਸ ਨੇ ਸਮਾਗਮ ਨੂੰ ਹੋਰ ਵੀ ਚਾਰ ਚੰਨ ਲਾ ਕੇ ਰੱਖ ਦਿੱਤੇ। ਜਿਕਰ ਯੋਗ ਹੈ ਕਿ ਸਾਂਝੇ ਕਾਵਿ-ਸੰਗ੍ਰਹਿ 'ਕਲਮਾਂ ਦਾ ਸਫਰ' ਦੇ ਲੇਖਕਾਂ ਨੂੰ ਪੁਸਤਕਾਂ ਦੇ ਨਾਲ-ਨਾਲ, ਸਰਟੀਫਿਕੇਟ ਅਤੇ ਮੈਡਲ ਨਾਲ ਵੀ ਸਨਮਾਨਿਤ ਕੀਤਾ ਗਿਆ। ਜਦ ਕਿ ਅਵਾਰਡੀ ਸਖਸ਼ੀਅਤਾਂ ਨੂੰ ਇਕ ਸ਼ਾਲ, ਯਾਦਗਾਰੀ ਚਿੰਨ ਅਤੇ ਸਨਮਾਨ-ਪੱਤਰ ਨਾਲ ਨਿਵਾਜਿਆ ਗਿਆ।

ਸਮਾਗਮ ਦੌਰਾਨ ਨਸੀਬ ਸਿੰਘ ਸੇਵਕ, ਜਸਪਾਲ ਸਿੰਘ ਕੰਵਲ, ਬਲਜੀਤ ਸਿੰਘ ਫਿੱਡਿਆਂ ਵਾਲਾ, ਸਮਸ਼ੇਰ ਸਿੰਘ ਪਾਲ, ਪ੍ਰਿੰ: ਬਲਬੀਰ ਛਿੱਬੜ, ਫਤਹਿ ਸਿੰਘ ਬਾਗੜੀ, ਮੇਜਰ ਸਿੰਘ ਈਸੜੂ, ਅਵਤਾਰ ਸਿੰਘ ਪਾਲ, ਭਗਤ ਰਾਮ ਰੰਗਾੜਾ, ਪਰਸਰਾਮ ਸਿੰਘ ਬੱਧਣ, ਪ੍ਰਿੰ. ਹਰਨੇਕ ਸਿੰਘ, ਕਮਲਜੀਤ ਕੋਮਲ (ਬਟਾਲਾ), ਸੁਖਦੇਵ ਕੌਰ ਚਮਕ, ਮੁਨਸ਼ੀ ਸਿੰਘ ਰੰਧਾਵਾ, ਜਸਪ੍ਰੀਤ ਕੌਰ ਮੁਕਤਸਰੀ, ਲਾਲੀ ਕਰਤਾਰਪੁਰੀ, ਤ੍ਰਿਪਤਾ ਬਰਮੌਤਾ, ਜਸਵਿੰਦਰ ਸ਼ਾਇਰ, ਗੁਰਮੀਤ ਸਿੰਘ ਪਾਹੜਾ, ਓਮ ਪ੍ਰਕਾਸ਼ ਭਗਤ, ਵਿਜੇ ਬੱਧਣ, ਕਸ਼ਮੀਰ ਘੇਸਲ, ਗੁਰਦਰਸ਼ਨ ਬੱਲ, ਰਾਜ ਕੁਮਾਰ ਸਾਹੋਵਾਲੀਆ, ਵਿਨੋਦ ਪਾਠਕ ਹਠੂਰੀਆ, ਹਰਪ੍ਰੀਤ ਕੌਰ ਪ੍ਰੀਤ ਅਤੇ ਵਰਿਆਮ

ਬਾਕੀ ਸਫਾ 46 'ਤੇ

ਰੁਪਏ ਮਾਇਕ ਸਹਾਇਤਾ ਵੀ ਕੀਤੀ। ਅਖੀਰ ਵਿੱਚ ਸ. ਸ਼ੰਗਾਰਾ ਸਿੰਘ ਭੁੱਲਰ ਨੇ ਆਪਣੀ ਪ੍ਰਧਾਨਗੀ ਭਾਸ਼ਣ ਵਿੱਚ ਪ੍ਰੋਗਰਾਮ ਦੀ ਸ਼ਲਾਘਾ ਕਰਦਿਆਂ ਗੁਰੂ ਸਾਹਿਬਾਨ ਦੁਆਰਾ ਗੁਰੂ ਗ੍ਰੰਥ ਸਾਹਿਬ ਵਿੱਚ ਗੁਰਬਾਣੀ ਦੇ ਸਿਧਾਂਤ ਨੂੰ ਪ੍ਰਚਾਰਨ ਦੀ ਲੋੜ ਤੇ ਜ਼ੋਰ ਦਿੱਤਾ। ਸੰ. ਬਲਬੀਰ ਸਿੰਘ ਜੀ ਨੇ ਵੀ ਕੇਂਦਰ ਅਤੇ ਕੌਂਸਲ ਦੇ ਸਾਂਝੇ ਉਪਰਾਲੇ ਨਾਲ ਗੁਰੂ ਸਾਹਿਬ ਅਤੇ ਖਾਲਸਾ ਸਾਜਨਾ ਦਿਵਸ ਨੂੰ ਸਮਰਪਿਤ ਸਮਾਗਮ ਦੀ ਸ਼ਲਾਘਾ ਕਰਦਿਆ ਦੋਹਾਂ ਹੀ ਸੰਸਥਾਵਾਂ ਨੂੰ ਵਧਾਈ ਦਿੱਤੀ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਅਦੁੱਤੀ ਸ਼ਖਸੀਅਤ ਦੇ ਸਬੰਧ ਵਿੱਚ ਕੁਝ ਰੁਬਾਈਆ ਵੀ ਸਾਂਝੀਆਂ ਕੀਤੀਆਂ। ਕੇਂਦਰ ਦੇ ਕਨਵੀਨਰ ਹਰਿੰਦਰ ਸਿੰਘ ਲਿੱਲੀ ਨੇ ਆਈ ਸੰਗਤ ਦਾ ਧੰਨਵਾਦ ਕੀਤਾ ਅਤੇ ਆਪਣੇ ਅਨੁਭਵ ਵਿੱਚ ਆਈ ਗੁਰੂ ਗੋਬਿੰਦ ਸਿੰਘ ਬਾਰੇ ਕਵਿਤਾ ਦੀਆ ਚੰਦ ਲਾਈਨਾਂ ਵੀ ਸਾਂਝੀਆਂ ਕੀਤੀਆਂ। ਇੰਝ ਪ੍ਰੋਗਰਾਮ ਦੀ ਸਮਾਪਤੀ ਦਾ ਐਲਾਨ ਹੋਇਆ। ਪ੍ਰਧਾਨਗੀ ਮੰਡਲ ਵੱਲੋਂ ਸਰਵ ਸ਼੍ਰੀ ਕੁਲਦੀਪ ਸਿੰਘ (ਐਮ. ਸੀ. ਖਰੜ), ਠੇਕੇਦਾਰ ਮਲਾਗਰ ਸਿੰਘ (ਐਮ. ਸੀ. ਖਰੜ), ਹਰਮੀਤ ਕੌਰ (ਐਮ. ਸੀ. ਖਰੜ) ਜੀ ਐਸ. ਮਾਵੀ, ਜਗਤਾਰ ਸਿੰਘ ਜੋਗ, ਆਰ. ਕੇ. ਭਗਤ, ਨਿਰਮਲ ਸਿੰਘ ਅਟਵਾਲ, ਬਲਦੇਵ ਸਿੰਘ, ਸੁਮੇਸ਼ ਜੀ ਨੂੰ ਸਨਮਾਨ ਚਿੰਨ੍ਹ ਅਤੇ ਕਿਤਾਬਾਂ ਦੇ ਸੈੱਟ ਦੇ ਕੇ ਸਨਮਾਨਿਤ ਕੀਤਾ ਗਿਆ। ਦੋਵਾਂ ਹੀ ਸੰਸਥਾਵਾਂ ਵੱਲੋਂ ਸ਼ੰਗਾਰਾ ਸਿੰਘ ਭੁੱਲਰ ਅਤੇ ਬਲਬੀਰ ਸਿੰਘ ਸੈਣੀ ਨੂੰ ਵੀ ਸਨਮਾਨ ਚਿੰਨ੍ਹ ਅਤੇ ਕਿਤਾਬਾਂ ਦੇ ਸੈੱਟ ਦੇ ਕੇ ਸਨਮਾਨਿਤ ਕੀਤਾ ਗਿਆ। ਬਹੁਤ ਵਧੀਆ ਮਹੌਲ ਵਿੱਚ ਕਵੀ ਦਰਬਾਰ ਦੀ ਸਮਾਪਤੀ ਹੋਈ ਅਤੇ ਭਗਤ ਰਾਮ ਰੰਗਾੜਾ ਨੇ ਸਟੇਜ ਸਕੱਤਰ ਦੀ ਸੇਵਾ ਬਾਖੂਬੀ ਨਿਭਾਈ। ਸਾਰੀ ਸੰਗਤ ਨੇ ਗੁਰੂ ਸਾਹਿਬ ਦੇ ਲੰਗਰ ਦਾ ਆਨੰਦ ਮਾਣਿਆ ਅਤੇ ਵਿਦਾਈ ਲਈ। ਸੰਨੀ ਇਨਕਲੇਵ ਵਿੱਚ ਇਹ ਪਹਿਲਾਂ ਕਵੀ ਦਰਬਾਰ ਸੀ ਜਿਸ ਦੀ ਯਾਦ ਚਿਰਾਂ ਤੀਕ ਲੋਕ ਮਨਾਂ ਵਿੱਚ ਕਾਇਮ ਰਹੇਗੀ।

-----0-----

ਬਟਾਲਵੀ ਆਦਿ ਜਿਹੀਆਂ ਨਾਮਵਰ ਸਾਹਿਤਕ ਸਖਸ਼ੀਅਤਾਂ ਦੀ ਦੂਰ-ਦੁਰਾਡੇ ਤੋਂ ਸ਼ਮੂਲੀਅਤ ਹੋਣੀ ਸੰਸਥਾ ਲਈ ਹੋਰ ਵੀ ਮਾਣ ਵਾਲੀ ਗੱਲ ਹੋ ਨਿੱਬੜੀ। ਪੂਰੇ ਦਿਨ ਭਰ ਲਈ ਚੱਲੇ ਅਤੇ ਸਫਲਤਾ-ਪੂਰਵਕ ਨੇਪਰੇ ਚੜ੍ਹੇ ਸੰਸਥਾ ਦੇ ਇਸ ਸਮਾਗਮ ਵਿਚ ਪੰਜਾਬ, ਦਿੱਲੀ, ਹਰਿਆਣਾ ਅਤੇ ਹਿਮਾਚਲ ਤੱਕ ਦੇ ਲੇਖਕ ਹੁੰਮ-ਹੁਮਾਕੇ ਸ਼ਾਮਲ ਹੋਏ, ਜਿਨ੍ਹਾਂ ਵਿਚਕਾਰ ਸਮਾਗਮ ਖੂਬ ਚਰਚਾ ਦਾ ਵਿਸ਼ਾ ਬਣਿਆ।

## ਖਾਲਸਾ ਕਾਲਜ ਅੰਮ੍ਰਿਤਸਰ ਦੀ ਹੋਂਣ ਪ੍ਰਤੀ ਕੈਪਟਨ ਅਮਰਿੰਦਰ ਸਿੰਘ ਸਰਕਾਰ ਦੇ ਫੈਸਲੇ ਦੀ ਸ਼ਲਾਘਾ।

ਪਿਛਲੇ ਸਮੇਂ ਵਿੱਚ ਖਾਲਸਾ ਕਾਲਜ ਅੰਮ੍ਰਿਤਸਰ ਨੂੰ ਖਾਲਸਾ ਯੂਨੀਵਰਸਿਟੀ ਵਿੱਚ ਬਦਲਦ ਦੀਆਂ ਕਾਰਵਾਈਆਂ ਚਲ ਰਹੀਆਂ ਸਨ ਜੋ ਕੈਪਟਨ ਅਮਰਿੰਦਰ ਸਿੰਘ ਦੀ ਪੰਜਾਬ ਸਰਕਾਰ ਨੇ ਮੁਢੋਂ ਹੀ ਰੱਦ ਕਰਕੇ ਇਸ ਯੂਨੀਵਰਸਿਟੀ ਐਕਟ ਨੂੰ ਰੱਦ ਕਰ ਦਿੱਤਾ ਹੈ। ਸਿੱਖ ਹਲਕਿਆਂ ਵਿੱਚ ਇਹ ਖੁਸ਼ੀ ਦੀ ਲਹਿਰ ਹੈ ਹਰ ਪਾਸਿਓਂ ਇਸ ਦੀ ਸ਼ਲਾਘਾ ਹੋ ਰਹੀ ਹੈ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਵਿਸ਼ੇਸ਼ ਤੌਰ 'ਤੇ ਇਸ ਫੈਸਲੇ ਦੀ ਸ਼ਲਾਘਾ ਕਰਦਾ ਹੋਇਆ ਕੈਪਟਨ ਸਰਕਾਰ ਦਾ ਬਹੁਤ ਧੰਨਵਾਦੀ ਹੈ। ਇਸ ਕਾਲਜ ਨੂੰ ਹੋਂਦ ਵਿੱਚ ਲਿਆਉਣ ਦਾ ਉਪਰਾਲਾ ਸਿੰਘ ਸਭਾ ਲਾਹੌਰ ਦੇ ਹਿਸੇ ਆਉਂਦਾ ਹੈ ਜਿਸ ਵਿੱਚ ਗਿਆਨੀ ਦਿੱਤ ਸਿੰਘ ਤੇ ਪ੍ਰੋ: ਗੁਰਮੁਖ ਸਿੰਘ ਦਾ ਅਹਿਮ ਰੋਲ ਸੀ। ਭਾਵੇਂ ਕਈ ਰਈਸ ਕਾਲਜ ਦੀ ਸਾਰੀ ਇਮਾਰਤ 'ਤੇ ਖਰਚਾ ਕਰਕੇ ਆਪਣੇ ਨਾਂ ਦਾ ਕਾਲਜ ਬਣਾਉਣ ਦੀ ਪੇਸ਼ਕਸ਼ ਕਰਦੇ ਰਹੇ ਪਰ ਸਿੰਘ ਸਭੀਆਂ ਨੇ ਖਾਲਸਾ ਨਾਂ ਹੀ ਇਸ ਦਾ ਨਾਲ ਰੱਖਣ ਦੀ ਆਪਣੀ ਖਾਹਿਸ਼ ਪੂਰੀ ਕੀਤੀ। ਕੈਪਟਨ ਸਾਹਿਬ ਦੇ ਬਜ਼ੁਰਗਾਂ ਭਾਵ ਮਹਾਰਾਜਾ ਪਟਿਆਲਾ ਨੇ ਸਵਾ ਲੱਖ ਇਸ ਕਾਲਜ ਦੀ ਇਮਾਰਤ ਲਈ ਦਿੱਤਾ ਸੀ।

ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਕੈਪਟਨ ਸਰਕਾਰ ਤੇ ਕੈਪਟਨ ਅਮਰਿੰਦਰ ਸਿੰਘ ਜੀ ਦਾ ਖਾਸ ਤੌਰ 'ਤੇ ਧੰਨਵਾਦ ਕਰਦੀ ਹੈ।

# ਯੋਗੀ ਦਾ ਪੈਗ਼ਾਮ ਜਨਤਾ ਦੇ ਨਾਮ

## ਪੁਰਾਣੀ ਕਮਜ਼ੋਰੀ ਕਿਉਂ ?

ਪੁਰਾਣੀ ਕਮਜ਼ੋਰੀ ਚਾਹੇ ਸਰੀਰਕ ਹੋਵੇ ਜਾਂ ਮਾਨਸਿਕ, ਅਜਿਹੀ ਲਾਹਨਤ/ਕੋਹੜ ਹੈ, ਜਿਹੜੀ ਤੰਦਰੁਸਤੀ ਨੂੰ ਵੀ ਘੁੰਣ ਵਾਗ ਖਾ ਰਹੀ ਹੈ । ਫਾਸਟ ਫੂਡ, ਵੈਸਟਰਨ ਕਲਚਰ ਦਾ ਖਾਨ-ਪਾਨ, ਗਲਤ ਪਹਿਨਾਵਾ, ਦੇਰ ਰਾਤ ਤੱਕ ਜਾਗਣਾ (ਸਵੇਰ ਤੱਕ), ਕਸਰਤ ਨਾ ਕਰਨਾ, ਸਰਾਬ ਆਦਿ ਨਸ਼ੀਲੇ ਪਦਾਰਥਾਂ ਦਾ ਸੇਵਨ ਅਤੇ ਪੁਰਾਣੀਆਂ ਬੀਮਾਰੀਆਂ ਜਿਵੇ ਪੀਲੀਆ, ਟਾਈਫਾਇਡ, ਪੇਟ ਦੀ ਕਮਜ਼ੋਰੀ, ਧਰਨ, ਕੋਡੀ ਦਾ ਗਿਰਨਾ ਆਦਿ ਨਾਲ ਮਾਨਸਿਕ ਅਤੇ ਸਰੀਰਕ ਸੰਤੁਲਨ ਵਿਗੜ ਜਾਂਦਾ ਹੈ, ਜਿਸ ਕਾਰਨ ਕਮਜ਼ੋਰੀ ਦਿਨ-ਬ-ਦਿਨ ਹਰ ਕਿਸੇ ਨੂੰ ਹੋ ਗਈ ਹੈ । ਇਸ ਕਮਜ਼ੋਰੀ ਨਾਲ ਨੌਜਵਾਨ ਪੀੜੀ ਦੇ ਮੁੱਖ 'ਤੇ ਨੂਰ ਦਿਖਣਾ ਤਾਂ ਦੂਰ ਦੀ ਗੱਲ, ਗਲ੍ਹਾਂ ਅਤੇ ਪੂਰਾ ਸਰੀਰੀ ਬਿਲਕੁੱਲ ਸੁੱਕਿਆ ਹੋਇਆ, ਤੇਜ਼ਹੀਨ ਦਿਖਾਈ ਦਿੰਦਾ ਹੈ ਅਤੇ ਗ੍ਰਹਿਸਥ, ਸਿਖ਼ਰ ਦੀ ਜਵਾਨੀ ਸ਼ੁਰੂ ਹੋਣ ਤੋਂ ਪਹਿਲਾ ਆਪਣੀ ਜਵਾਨੀ ਦਾ ਮਾਨ ਗੁਆਉਣ ਨਾਲ ਡਿਪ੍ਰੇਸ਼ਨ ਵਿੱਚ ਆ ਕੇ ਸਹੀ ਇਲਾਜ ਨਾ ਮਿਲਣ ਕਾਰਨ ਆਤਮਹੱਤਿਆ ਵਰਗੇ ਫੈਸਲਾ ਕਰ ਲੈਂਦੇ ਹਨ ਅਤੇ ਫਿਰ ਸਮਾਜਿਕ ਸ਼ਰਮ ਦੇ ਡਰ ਕਾਰਨ ਪਰਿਵਾਰ ਨਾਲ ਵਿਚਾਰ ਨਾ ਕਰਕੇ ਗਲਤ ਨਸ਼ੇ ਦੇ ਚੁੰਗਲ ਵਿੱਚ ਫਸ ਜਾਂਦੇ ਹਨ।

**ਨੋਟ: ਸਾਡੇ ਕੋਲ ਆਉਣ ਵਾਲੇ 12 ਤੋਂ 91 ਸਾਲ ਦੇ ਮਰੀਜ਼, ਜੋ ਵੱਖ-ਵੱਖ ਬੀਮਾਰੀਆਂ ਤੋਂ ਪੀੜਤ ਸਨ, ਹੁਣ ਪੂਰੀ ਤਰ੍ਹਾਂ ਸੰਤੁਸ਼ਟ ਹਨ**

ਅਸੀ ਅਜਿਹੇ ਕਈ ਇਸ਼ਤਿਹਾਰ/ਦੁਕਾਨਾਂ 'ਤੇ ਤੁਰੰਤ ਅਸਰ ਕਰਨ ਵਾਲੀ ਆਰਜ਼ੀ/ਨਸ਼ਿਆਂ ਨਾਲ ਭਰੀਆਂ ਦਵਾਈਆਂ ਦਾ ਇਸਤੇਮਾਲ ਕਰਕੇ ਆਪਣੇ ਪੈਰ 'ਤੇ ਖੁੱਦ ਕੁਹਾੜੀ ਮਾਰ ਰਹੇ ਹਾਂ । ਸੋਚੋ, ਸਾਨੂੰ ਇਹ ਰੋਗ ਕਿਉਂ ਲੱਗਿਆ ?

**ਇਸਦਾ ਸਫਲ ਇਲਾਜ ਕਰਾਓ ਅਤੇ ਪੂਰੀ ਉਮਰ ਰੋਗਮੁਕਤ ਹੋ ਜਾਓ**

1, 7, 15 ਦਿਨਾਂ ਵਿੱਚ ਸਫਲ ਇਲਾਜ ਸੰਭਵ ਨਹੀਂ । ਇਸ ਲਈ ਪੈਸਾ ਅਤੇ ਸਮਾਂ ਬਰਬਾਦ ਨਾ ਕਰੋ ।

**Specialist in Secret Diseases (Since 1944)**

HEALTH SEX URINE SKIN




www.yogisayurveda.com

Khandani Vaid (B.A.M.S.) AYURVEDACHARYA

# SUKHJINDER SINGH YOGI

S/o LATE VAID HARBHAJAN SINGH YOGI

**CHANDIGARH** (Every Friday & Saturday) 2ND FLOOR ONLY SCO 1034, Sector 22-B, Opposite Sector 17 Bus Stand

**LUDHIANA JALANDHAR AMRITSAR**

ਤੁਰੰਤ ਪੁੱਛੋ : +91 99140-00365, +91 93570-00019

Registration No. R.N.I. CHAPUN/2010/33423, P.O. REGD. No CHD/144/2017-19 Posted at M.B.U. CHD

**ਸ਼੍ਰੋਮਣੀ ਪੰਜਾਬੀ ਲਿਖਾਰੀ ਸਭਾ, ਪੰਜਾਬ ਵੱਲੋਂ ਸਨਮਾਨ ਸਮਾਰੋਹ, ਤੇ ਸਾਂਝਾ ਕਾਵਿ ਸੰਗ੍ਰਹਿ ਅਤੇ ਹੋਰ ਕਾਵਿ-ਸੰਗ੍ਰਹਿ ਲੋਕ ਅਰਪਣ ਸਥਾਨ ਸ਼ਿਵਾਲਿਕ ਪਬਲਿਕ ਸਕੂਲ, ਮੋਹਾਲੀ ਦੀਆਂ ਝਲਕੀਆਂ**







IF UN-DELIVERED PLEASE RETURN TO:- BHAI DIT SINGH PATRIKA, # 712 APC, KAJHERI, CHANDIGARH - 160036